ਤਾਈਂ ਮਾਸ ਦੀ ਖੁਰਾਕ ਚਾਹੀਦੀ ਹੈ। ਇਸ ਤਰ੍ਹਾਂ ਵਿਗੜੇ ਹੋਏ ਜੀਵਨ ਹਨ। ਕੋਈ ਕਹਿੰਦੇ ਹਨ ਸ਼ਰਾਬ ਬਿਨਾਂ ਅਸੀਂ ਗਲ ਨਹੀਂ ਕਰਨੀ ਐਹੋ ਜਿਹੇ ਵਿਗੜਿਆਂ ਦੀ ਕਰਤੂਤ ਜਿਹੜੀ ਹੈ ਥੋਹੜੇ ਜਿਹੇ ਦਿਨ ਹੋਏ, ਉਹਨਾਂ ਦੀ ਸੁਣਾਉਂਦੇ ਹਾਂ–

ਕਿਰਤੋਵਾਲ ਪਿੰਡ ਸਾਧ ਸੰਗਤ ਜੀ! ਪੱਟੀ ਦੇ ਤੇ ਸਭਰਾਵਾਂ ਦੇ ਵਿਚਾਲੇ ਹੈ, ਉਥੇ ਭੂਰਿਆਂ ਦੇ ਵਿਆਹੁਣ ਵਾਸਤੇ ਗਏ ਸ਼ਾਦੀ ਤੇ। ਤੇ ਮੁੰਡਾ ਵੀ ਤੇ ਸ਼ਰਾਬੀ ਵੀ ਸ਼ਰਾਬ ਵਿਚ ਰੱਜੇ ਹੋਏ ਸਨ। ਉਧਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਹੋਇਆ ਲਾਵਾਂ ਦਾ ਵਕਤ ਹੋਇਆ ਹੋਇਆ। ਜਲ ਪਾਣੀ ਤਾਂ ਪਿਆ ਕੇ ਹੀ ਲਿਆਉਂਦੇ ਸਨ। ਮਾਝੇ ਦਾ ਰਿਵਾਜ ਹੈ ਕਿ 'ਆਸਾ ਦੀ ਵਾਰ' ਦੇ ਨਾਲ ਨਹੀਂ ਕਰਦੇ।

ਉਸ ਵਕਤ ਲੜਕੀ ਦੇ ਮਾਪੇ ਲੜਕੇ ਦੇ ਗੁਟ ਨੂੰ ਘੜੀ ਬੰਨ੍ਹਣ ਲਗੇ। ਉਹ ਕਹਿਣ ਲਗਾ–ਮੈਂ ਤਾਂ ਮਹਿੰ ਲੈਣੀ ਹੈ, ਘੜੀ ਮੈਂ ਨਹੀਂ ਬਨੌਣੀ। ਉਹ ਕਹਿਣ ਲਗੇ ਅਸੀਂ ਗਰੀਬ ਹਾਂ। ਮੁੰਡੇ ਦਾ ਪਿਉ ਵੀ ਆਕੜ ਖਲੋਤਾ ਕਿ ਅਸੀਂ ਫੇਰੇ ਨਹੀਂ ਲੈਣੇ ਫਿਰ ਉਹਨਾਂ ਨੇ ਬਹੁਤ ਮਿੰਨਤਾਂ ਕੀਤੀਆਂ ਪੰਚਾਇਤ ਨੇ ਮਿਲ ਕੇ, ਨਾ ਹੀ ਮੰਨੇ।

ਅਖੀਰ ਉਨ੍ਹਾਂ ਨੇ ਜੰਞ ਨੂੰ ਕਿਹਾ–ਇਹਨਾਂ ਦੀ ਅਸੀਂ ਪ੍ਰਾਹੁਣਚਾਰੀ ਕਰਨੀ ਹੈ, ਤੁਸੀਂ ਉਠ ਖਲੋਵੋ। ਜੰਞ ਨੂੰ ਉਠਾ ਦਿਤਾ,ਫੇਰ ਪਿਉ ਤੇ ਪੁਤ੍ਰ ਨੂੰ ਇਹੋ ਜੇਹਾ ਕੁਟਿਆ ਦਬ ਕੇ ਬੇ-ਸੁਰਤ ਕਰ ਦਿਤਾ ਤੇ ਫਿਰ ਮੂੰਹ ਵਿਚ ਪਾਣੀ ਪੂਣੀ ਪਾਕੇ ਚੰਗੀ ਤਰ੍ਹਾਂ ਕੁਟਿਆ। ਪੱਟੀ ਦਾ ਨੇੜੇ ਠਾਣਾ ਸੀ, ਪੁਲਸ ਦੇ ਹਵਾਲੇ ਕਰ ਦਿਤੇ ਫੇਰ ਭੂਰਿਆਂ ਦੇ ਪੰਚਾਇਤਾਂ ਲਈ ਫਿਰਨ ਕਿ ਸਾਡੇ ਮੁੰਡੇ ਨੂੰ ਤਾਂ ਛਡ ਦਿਓ। ਇਕ ਮੁੰਡਾ ਜਾਂਞੀਆਂ ਦਾ ਦੋ ਕੁ ਸਾਲ ਦਾ ਓਥੇ ਰਾਹ ਵਿਚ ਹੀ ਛਡ ਕੇ ਭਜ ਗਏ, ਵਿਚੋਂ ਐਨੇ ਜਾਂਞੀ ਭਜੇ, ਕੋਈ ਖੇਤਾਂ ਥਾਣੀ ਭਜਿਆ ਕੋਈ ਕਿਤੋਂ ਦੀ। ਇਸ ਪ੍ਰਕਾਰ ਦੀ ਹਾਲਤ ਹੋਈ। ਠਾਣੇ ਵਾਲਿਆਂ ਨੇ ਚੰਗੇ ਚਾਰ ਪੰਜ ਦਿਨ ਰਖਿਆ ਅੰਦਰ ਤੇ ਨਾਲੇ ਕੁਝ ਪੈਸੇ ਦੇਣੇ ਪਏ। ਫਿਰ ਭੂਰਿਆਂ ਵਾਲੀ ਪੰਚਾਇਤ ਛੁਡਾ ਕੇ ਲਿਆਈ, ਇਹ ਸ਼ਰਾਬ ਦੀ ਕਰਤੂਤ ਹੈ। ਇਸ ਤਰ੍ਹਾਂ ਦਾਜ ਮੰਗਣ ਦੀ ਕਰਤੂਤ ਹੈ ਸਾਧ ਸੰਗਤ ਜੀ! ਸਤਿਗੁਰੂ ਸਾਹਿਬ ਜੀ ਦਾ ਜਿਹੜਾ ਮਤ ਹੈ, ਦਾਜ ਆਦਿਕ ਦੇਣ ਦੀ ਆਗਿਆ ਨਹੀਂ ਹੈ। ਮਹਾਰਾਜ ਸਾਹਿਬ ਜੀ ਨੇ ਕਿਹਾ ਹੈ–

'ਹਰਿ ਕਪੜੋ ਹਰਿ ਸੋਭਾ ਦੇਵਹੁ ॥'

ਹੇ ਹਰੀ! ਆਪ ਜੀ ਦੇ ਨਾਮ ਦਾ ਹੀ ਕਪੜਾ ਦੇਵੋ, ਆਪ ਦੇ ਨਾਮ ਦੀ ਹੀ ਸੋਭਾ ਦੇਵੋ। ਇਹ ਹੀ ਸਾਨੂੰ ਦਾਜ ਦਿਓ। ਸਚੇ ਪਾਤਿਸ਼ਾਹ ਜੀ! ਦਾਜ ਦਹੇਜ ਜਿਹੜੇ ਦੇਂਦੇ ਹਨ। ਸੰਤ ਮਹਾਰਾਜ ਜੀ ਪ੍ਰਚਾਰ ਕਰਿਆ ਕਰਦੇ, ਜੈਲਦਾਰ ਸੰਤਾ ਸਿੰਘ ਜੀ ਜੋ ਬੋਪਾ ਰਾਇ ਦੇ ਸਨ. ਉਸ ਦੀ ਲੜਕੀ ਦੀ ਸ਼ਾਦੀ ਵਕਤ ਪੁਛਿਆ ਕਿ ਮਾਝੇ ਵਿਚ ਤਾਹੀਏਂ ਬਾਹਲੀਆਂ ਲੜਕੀਆਂ ਮਾਰ ਦੇਂਦੇ ਹਨ ਕਿ ਸਾਨੂੰ ਦਾਜ ਦੇਣਾ ਪਵੇਗਾ। ਏਸੇ ਤਰ੍ਹਾਂ ਮਾਲਵੇ ਵਿਚ ਲੋਕ ਕਰਦੇ ਰਹੇ ਹਨ, ਲੜਕੀਆਂ ਨੂੰ ਮਾਰਦੇ ਰਹੇ ਹਨ।

ਮਹਾਰਾਜਾ ਰਣਜੀਤ ਸਿੰਘ ਜੀ ਦੀ ਜਿਹੜੀ ਮਾਤਾਂ ਸੀ, ਉਸ ਨੂੰ ਬਡਰੁਖਿਆਂ ਪਿੰਡ ਦੇ ਵਿਚ ਜਿਊਂਦੀ ਨੂੰ ਸਾਧ ਸੰਗਤ ਜੀ ! ਮਘੇ ਵਿਚ ਪਾ ਕੇ ਦਬ ਦਿਤਾ ਸੀ। ਭਾਈ ਗੁੱਦੜ ਸਿੰਘ ਜੀ ਨੇ ਕਿਹਾ ਕਿ ਮੈਂ ਤੇਰੇ ਘਰ ਦਾ ਦੁਧ ਨਹੀਂ ਪੀਣਾ, ਕਿਉਂਕਿ ਤੇਰੇ ਘਰ ਗਊ ਮਰ ਗਈ ਹੈ, ਪਾਪ ਹੋ ਗਿਆ ਹੈ।

ਕਹਿਣ ਲਗੀ-ਜੀ! ਕਿਹੜਾ ਪਾਪ ਹੋਇਆ ਹੈ ? ਆਕੇ ਬਾਬਾ ਜੀ ਨੇ ਉਸ ਵਕਤ ਥਾਂ ਪੁਟਿਆ ਤੇ ਜਿਊਂਦੀ ਲੜਕੀ ਮਘੇ ਵਿਚ ਪਈ ਹੋਈ ਪੈਰ ਦਾ ਅੰਗੂਠਾ ਚੁੰਘਦੀ ਦਿਖਾ ਦਿਤੀ ਕਿ ਇਹਦੇ ਵਿਚੋਂ ਮਹਾਰਾਜਾ ਰਣਜੀਤ ਸਿੰਘ ਨੇ ਪੈਦਾ ਹੋਣਾ ਹੈ ਸ਼ੇਰੇ ਪੰਜਾਬ ਨੇ। ਜਿਸ ਨੇ ਰਾਜ ਕਰਨਾ ਹੈ ਪੰਜਾਬ ਦਾ। ਇਹ ਲੜਕੀ ਏਡੇ ਭਾਗਾਂ ਵਾਲੀ ਹੈ, ਜਿਨ੍ਹਾਂ ਬਾਰੇ ਗੁਰੂ ਸਾਹਿਬ ਜੀ ਨੇ ਬਚਨ ਕੀਤਾ ਹੈ-

ਸੋ ਕਿਉ ਮੰਦਾ ਆਖੀਐ ਜਿਤੁ ਜੰਮੈ ਰਾਜਾਨ ॥

ਇਸ ਪ੍ਰਕਾਰ ਲੋਕ ਮਾਰਨ ਦਾ ਕੰਮ ਕਰਦੇ ਸਨ ਕਿ ਸਾਨੂੰ ਦਾਜ ਦੇਣਾ ਪਵੇਗਾ। ਸਾਨੂੰ ਮਾਇਆ ਦੇਣੀ ਪਵੇਗੀ। ਸਾਨੂੰ ਜਾਇਦਾਦ ਦੇਣੀ ਪਵੇਗੀ, ਇਹ ਮਨਮਤ ਨਹੀਂ ਕਰਨ ਦੀ ਲੋੜ। ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਦਾਜ ਤਾਂ ਨਾਮ ਦੀ ਦਾਤ ਮਹਾਰਾਜ ਸਾਹਿਬ ਜੀ ਪਾਸੋਂ ਮੰਗੀ ਹੈ, ਪਰਮੇਸ਼ਰ ਦਾ ਪਰੇਮ ਰੂਪੀ ਪਟੋਲਾ ਮੰਗਿਆ ਹੈ, ਇਹ ਦਾਜ ਰਖਣੇ ਚਾਹੀਦੇ ਹਨ।

ਲੜਕੀਆਂ ਤਾਹੀਏਂ ਹੀ ਮਾਰਨ ਲਗ ਗਏ ਸੀ, ਜਦੋਂ ਲੋਕ ਦਾਜ ਦਹੇਜ ਮੰਗਣ ਲਗ ਗਏ ਸੀ। ਜਿਵੇਂ ਅਜ ਕਲ ਕੋਈ ਰੇਡੀਓ ਮੰਗਦਾ ਹੈ ਤੇ ਕੋਈ ਮੋਟਰ ਮੰਗਦਾ ਹੈ ਤੇ ਕੋਈ ਕੁਝ ਮੰਗਦਾ ਹੈ। ਏਹੋ ਜਿਹੀਆਂ ਆਦਤਾਂ ਪਈਆਂ ਹੋਈਆਂ ਹਨ। ਤੇ ਕਈ ਲੜਕੀਆਂ ਦੇ ਦੋ ਦੋ ਹਜ਼ਾਰ ਰੁਪੈ ਲੈ ਕੇ ਵੇਚਦੇ ਹਨ। ਇਹ ਸਾਰੀਆਂ ਭੈੜੀਆਂ ਕਰਤੂਤਾਂ ਹਨ ਕੋਈ ਗੁਰਮਤ ਦਾ ਅਸੂਲ ਨਹੀਂ ਹੈ। ਇਹਨਾਂ ਸਾਰੀਆਂ ਕਰਤੂਤਾਂ ਤੋਂ ਬਾਜ ਆਉਣਾ ਚਾਹੀਦਾ ਹੈ ਅਤੇ ਸਾਦਗੀ ਨਾਲ ਹੀ ਜੀਵਨ ਬਤੀਤ ਕਰਨਾ ਚਾਹੀਦਾ ਹੈ। ਗੁਰਮੁਖਤਾਈ ਦਾ ਮੇਲ ਹੋਣਾ ਚਾਹੀਦਾ ਹੈ।

ਭਾਈ ਸਾਹਿਬ ਗੁਰਦਾਸ ਜੀ ਨੇ ਕਿਹਾ ਹੈ-ਜਿਹੋ ਜੇਹਾ ਗੁਰਸਿਖਾਂ ਦਾ ਨਾਤਾ ਹੈ ਇਹੋ ਜਿਹਾ ਹੋਰ ਕਿਸੇ ਦਾ ਨਾਤਾ ਨਹੀਂ ਹੈ। ਇਸ ਕਰਕੇ ਸਾਧ ਸੰਗਤ ਜੀ ! ਗੁਰਮਤ ਅਨੁਸਾਰ ਹੀ ਵਰਤਣਾ ਯੋਗ ਹੈ। ਜਿਵੇਂ ਜਿਹੜਾ ਸਾਦਾ ਖਾਣ ਵਾਲਾ ਹੈ, ਸਾਦੀ ਪੁਸ਼ਾਕ ਪਹਿਨਣ ਵਾਲਾ ਹੈ ਅਤੇ ਸਾਦੇ ਜੀਵਨ ਵਾਲਾ ਹੈ। ਅਤੇ ਲਟਰ ਪਟਰ ਨਹੀਂ ਕਰਦਾ ਤੇ ਕਾਮ ਕਰੋਧ ਦਾ ਵੀ ਜ਼ੋਰ ਨਹੀਂ ਪੈਂਦਾ। ਉਹਨੂੰ ਵਿਕਾਰ ਵੀ ਨਹੀਂ ਦਬਾਉਂਦੇ ਤੇ ਦੁਨੀਆਂ ਦੇ ਇਲਤ ਬਾਜ਼ੀ ਵਾਲੇ ਲੋਕ ਵੀ ਤੰਗ ਨਹੀਂ ਕਰਦੇ, ਜਿਨ੍ਹਾਂ ਦੇ ਜੀਵਨ ਚੰਚਲ ਹਨ, ਜਿਨ੍ਹਾਂ ਦੀ ਜ਼ਬਾਨ ਆਪਣੇ ਵਸ ਵਿਚ ਨਹੀਂ ਹੈ ਉਹ ਆਪ ਸੁਆਹ ਹੁੰਦੇ ਹਨ।

ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥
ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥
ਫਿਕਾ ਦਰਗਹ ਸੁਟੀਐ ਮੁਹਿ ਥੁਕਾ ਫਿਕੇ ਪਾਹਿ ॥
ਫਿਕਾ ਮੂਰਖ ਆਖੀਐ ਪਾਣਾ ਲਹੈ ਸਜਾਇ ॥

ਸਾਧ ਸੰਗਤ ਜੀ ! ਉਹ ਜੋੜਿਆਂ ਦੀ ਸਜ਼ਾ ਲੈਂਦੇ ਹਨ । ਉਹਨਾਂ ਦੇ ਚਰਨ ਦਾਸੀਆਂ ਪੈਂਦੀਆਂ ਹਨ ਐਸੇ ਪੁਰਖਾਂ ਦੇ । ਇਸ ਕਰ ਕੇ ਸਮਝ ਕੇ ਗੁਰਮਤ ਅਨੁਸਾਰ ਵਿਆਹ-ਸ਼ਾਦੀਆਂ ਤੇ ਜਦੋਂ ਵੀ ਕੋਈ ਹੋਵੇ, ਕਿਸੇ ਰੰਗ ਵਿਚ ਆ ਕੇ ਕੋਈ ਕੁ-ਕਰਮ ਨਹੀਂ ਕਰਨਾ ਚਾਹੀਦਾ ਹੈ ।

**ਸਿਧਾਂਤ**—ਗੁਰਮਤ ਦੀ ਅਨੰਦ ਕਾਰਜ ਦੀ ਸੰਖੇਪ ਵੀਚਾਰ—ਪਹਿਲਾਂ ਲੜਕੇ ਵਾਲੇ ਪਾਠ ਦਾ ਭੋਗ ਪਵਾ ਕੇ, ਲੰਗਰ ਆਦਿ ਕਰਕੇ, ਤੁਰਨ ਵਕਤ ਮਹਾਰਾਜ ਜੀ ਨੂੰ ਮਥਾ ਟੇਕ ਕੇ, ਅਰਦਾਸ ਕਰਕੇ ਸਾਊ ਜਾਂਵੀ ਜਾਣ । ਢੁਕਾਉ ਉਤੇ ਅਰਦਾਸ ਕਰ ਕੇ ਸ਼ਬਦ ਪੜਨੇ, ਮਨਮਤ ਨਹੀਂ ਕਰਨੀ ਅਨੰਦ ਕਾਰਜ ਦੇ ਕੀਰਤਨ, ਆਸਾ ਦੀ ਵਾਰ, 'ਕੀਤਾ ਲੋੜੀਐ ਕੰਮ' (ਸ਼ਬਦ), ਅਰਦਾਸ ਗੁਪਤ, ਪਲਾ ਫੜੌਣਾ, 'ਉਸਤਤਿ ਨਿੰਦਾ' ਸ੍ਰੀ ਮੁਖਵਾਕ, ਸਿਖਿਆ, ਲਾਵਾਂ ਤੇ ਪ੍ਰਕਰਮਾਂ, ਅਨੰਦ ਸਾਹਿਬ ਦਾ ਪਾਠ, ਵਿਆਹ ਵਾਲੇ ਸ਼ਬਦ, ਪਾਠ ਦਾ ਭੋਗ, ਅਰਦਾਸ ਸਮਾਪਤੀ, ਸ੍ਰੀ ਮੁਖਵਾਕ, ਪੱਲਾ ਛਡੌਣਾ, ਦੇਗ ਵਰਤਾਉਣੀ । ਆ ਕੇ ਵੀ ਮਥਾ ਟੇਕਣਾ ਆਦਿ ।



ੴ ਸਤਿਗੁਰ ਪ੍ਰਸਾਦਿ ॥

# ਅੰਤਮ ਸੰਸਕਾਰ

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹ ॥

ਸਤਿਗੁਰੂ ਸਾਹਿਬ ਜੀ ਦੀ ਸਾਜੀ ਨਿਵਾਜੀ ਗੁਰੂ ਖਾਲਸਾ ਸਾਧ ਸੰਗਤ ਜੀਉ ! ਪਿਛੇ ਪਹਿਲਾ 'ਜਨਮ ਸੰਸਕਾਰ' ਦੂਜੀ 'ਵਿਦਿਆ ਸੰਸਕਾਰ' ਤੀਜਾ 'ਅੰਮ੍ਰਿਤ ਸੰਸਕਾਰ' ਚੌਥਾ 'ਅਨੰਦ ਕਾਰਜ ਸੰਸਕਾਰ' ਕਥਨ ਕੀਤਾ ਹੈ। ਹੁਣ ਪੰਜਵਾਂ 'ਅੰਤਮ ਸੰਸਕਾਰ' ਹੈ, ਸੁਣਨਾ ਕਰੋ। ਜੋ ਜੀਵ ਸੰਸਾਰ ਦੇ ਅੰਦਰ ਆਏ ਹੋਏ ਹਨ, ਓਹਨਾਂ ਦੇ ਵਿਚੋਂ ਜਿਹੜੇ ਜੀਵਨ ਮੁਕਤ ਹਨ–

'ਤੈਸਾ ਹਰਖੁ ਤੈਸਾ ਉਸੁ ਸੋਗੁ ॥
ਸਦਾ ਅਨੰਦੁ ਤਹ ਨਹੀ ਬਿਓਗੁ ॥
ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥
ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥
ਤੈਸਾ ਮਾਨੁ ਤੈਸਾ ਅਭਿਮਾਨੁ ॥
ਤੈਸਾ ਰੰਕੁ ਤੈਸਾ ਰਾਜਾਨੁ ॥
ਜੋ ਵਰਤਾਏ ਸਾਈ ਜੁਗਤਿ ॥
ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥'

ਜਿਹੜੇ ਜੀਵਨ ਮੁਕਤ ਪੁਰਖ ਹਨ, ਓਹਨਾਂ ਨੂੰ ਸੋਗ ਕਦੇ ਨਹੀਂ ਹੁੰਦਾ। ਸਾਧ ਸੰਗਤ ਜੀ ! ਜਦੋਂ ਸਰੀਰ ਛਡਦੇ ਹਨ, ਵਾਹਿਗੁਰੂ ਜੀ ਦੀ ਆਗਿਆ ਅਨੁਸਾਰ–

ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥

ਵਾਹਿਗੁਰੂ ਦੇ ਹੁਕਮ ਦੇ ਘਲੇ ਹੋਏ ਆਉਂਦੇ ਹਨ, ਜਦੋਂ ਅਕਾਲ ਪੁਰਖ ਆਗਿਆ ਕਰਦਾ ਹੈ ਉਹ ਹੁਕਮ ਅੰਦਰ ਪ੍ਰਸੰਨ ਹੋ ਕੇ ਚਲੇ ਜਾਂਦੇ ਹਨ। ਜਿਹੜੇ ਮਨਮੁਖ ਲੋਕ ਹਨ

ਓਹਨਾਂ ਨੂੰ ਮਰਨਾ ਚੰਗਾ ਨਹੀਂ ਲਗਦਾ, ਓਹ ਆਪਣੇ ਆਪ ਨੂੰ ਲਕੋ ਕੇ ਰਖਦੇ ਹਨ ਕਿ ਸਾਨੂੰ ਜਮ ਨਾ ਪਕੜ ਕੇ ਲੈ ਜਾਵੇ।

ਜਿਸ ਪ੍ਰਕਾਰ ਸਾਧ ਸੰਗਤ ਜੀ! ਅਫਲਾਤੂ ਹੋਇਆ ਹੈ ਸਿਕੰਦਰ ਆਜ਼ਮ ਦੇ ਵਕਤ। ਉਸ ਅਫਲਾਤੂ ਨੇ ਜਦੋਂ ਅੰਤ ਦਾ ਸਮਾ ਆਇਆ, ਜਿਵੇਂ ਰਬੜ ਦੇ ਨਿਆਣੇ ਬਣਾ ਲਈਦੇ ਹਨ, ਏਸ ਪ੍ਰਕਾਰ ਦੀਆਂ ਮੂਰਤਾਂ ਉਸ ਨੇ ਘੜ ਲਈਆਂ। ਮੂਰਤਾਂ ਘੜ ਕੇ ਬਹੁਤੇ ਅਫਲਾਤੂ ਬਣ ਬੈਠੇ। ਮੌਤ ਸਮਝ ਨਾ ਸਕੀ ਕਿ ਅਫਲਾਤੂ ਕਿਹੜਾ ਹੈ ਇਹਨਾਂ ਸਾਰਿਆਂ ਵਿਚੋਂ। ਧਰਮ ਰਾਜਾ ਨੂੰ ਜਾਕੇ ਕਹਿੰਦੀ-ਮੈਨੂੰ ਤਾਂ ਪਤਾ ਨਹੀਂ ਲਗਦਾ, ਅਫਲਾਤੂ ਓਥੇ ਕਈ ਬਣੇ ਬੈਠੇ ਹਨ।

ਧਰਮ ਰਾਜਾ ਕਹਿੰਦਾ-ਓਹ ਹਉਮੈ ਤੋਂ ਰਹਿਤ ਨਹੀਂ ਹੈ, ਅਫਲਾਤੂ ਜਿਹੜਾ ਹੈ। ਓਹਨਾਂ ਨੂੰ ਜਾ ਕੇ ਸਲਾਹੁਣਾ ਕਰ ਕਿ ਆਹ ਵੀ ਤਸਵੀਰ ਚੰਗੀ ਹੈ, ਆਹ ਵੀ ਚੰਗੀ ਹੈ ਪਰ ਇਕ ਦਾ ਕਹਿ ਦੇਈਂ ਨਕ ਨਹੀਂ ਚੰਗਾ, ਇਕ ਦੇ ਕਹਿ ਦੇਈਂ ਕੰਨ ਨਹੀਂ ਚੰਗੇ ਬਣੇ, ਇਕ ਦਾ ਕਹਿ ਦੇਵੀਂ ਕਿ ਸਿਰ ਭੈੜਾ ਬਣਾ ਦਿਤਾ ਹੈ। ਜਦੋਂ ਏਸ ਤਰ੍ਹਾਂ ਕਹੇਂਗੀ ਜਿਹੜਾ ਅਸਲ ਅਫਲਾਤੂ ਹੋਊ ਬੋਲ ਪਊ।

ਇਹ ਸੁਣਕੇ ਮੌਤ ਜਾ ਕੇ ਸਲਾਹੁਣ ਲਗੀ-ਆਹ ਭੀ ਤਸਵੀਰ ਚੰਗੀ ਹੈ, ਆਹ ਭੀ ਤਸਵੀਰ ਚੰਗੀ ਹੈ, ਇਸ ਦਾ ਨਕ ਵਿੰਗਾ ਹੈ, ਇਸ ਦਾ ਕੰਨ ਵਿੰਗਾ ਹੈ, ਇਸ ਦਾ ਸਿਰ ਠੀਕ ਨਹੀਂ। ਉਸ ਵੇਲੇ ਅਫਲਾਤੂ ਬੋਲਿਆ-ਕੌਣ ਹੈਂ ਤੂੰ ਮੇਰੀ ਬਣਾਈ ਹੋਈ ਚੀਜ਼ ਨੂੰ ਨਿੰਦਣ ਵਾਲਾ? ਓਸੇ ਵੇਲੇ ਮੌਤ ਨੇ ਗਲ ਘੁਟ ਕੇ ਮਾਰ ਦਿਤਾ। ਇਉਂ ਜਿਹੜੇ ਬਾਹਲੇ ਸਿਆਣੇ ਸੀ ਉਸ ਨੂੰ ਵੀ ਮੌਤ ਨੇ ਨਹੀਂ ਛਡਿਆ, ਓਹਨਾਂ ਦਾ ਵੀ ਅੰਤ ਕਰ ਦਿਤਾ ਹੈ। ਸਤਿਗੁਰਾਂ ਨੇ ਕਿਹਾ ਹੈ-

'ਜਗ ਮਰਨ ਨ ਭਾਇਆ ਨਿਤ ਆਪ ਲੁਕਾਇਆ
ਮਤ ਜਮ ਪਕੜੈ ਲੈ ਜਾਇ ਜੀਉ॥'

ਇਸ ਪ੍ਰਕਾਰ ਦੀ ਹਾਲਤ ਦੁਨੀਆਂ ਦੀ ਹੋ ਰਹੀ ਹੈ। ਸੋ ਗੁਰਮੁਖ ਜਿਹੜੇ ਹਨ, ਓਹ ਕਹਿੰਦੇ ਹਨ ਵਾਹਿਗੁਰੂ ਵਲੋਂ ਧੁਰੋਂ ਲਿਖਾ ਕੇ ਆਏ ਹਾਂ, ਓਹਦੇ ਹੁਕਮ ਅੰਦਰ ਚਲਦੇ ਹਨ ਪ੍ਰਸੰਨ ਹੋਕੇ। ਓਹ ਵਾਹਿਗੁਰੂ ਦੇ ਪਿਆਰੇ ਹਨ, ਜੀਵਨ ਮੁਕਤ ਹਨ। ਜੀਵਨ ਮੁਕਤ ਨੂੰ ਸਰੀਰ ਦੇ ਅੰਤ ਵੇਲੇ ਕੋਈ ਸ਼ੋਕ ਨਹੀਂ ਹੁੰਦਾ ਓਹ ਅਨੰਦ ਦੇ ਸਮੇਤ ਜਿਵੇਂ ਕੋਈ ਕਿਸੇ ਮੇਲੇ ਵਿਚ ਮਿਲ ਕੇ ਜਾਵੇ ਇਉਂ ਮਿਲਕੇ ਜਾਂਦੇ ਹਨ ਸੰਸਾਰ ਵਿਚੋਂ। ਇਹ ਸੰਸਾਰ ਵਾਹਿਗੁਰੂ ਦਾ ਬਗੀਚਾ ਸਮਝਕੇ, ਕਿਸੇ ਨਾਲ ਮੋਹ ਨਹੀਂ ਕਰਦੇ, ਕਿਸੇ ਨਾਲ ਸਤ੍ਰਤਾ ਨਹੀਂ ਕਰਦੇ, ਨਾ ਦਵੈਖ ਹੈ, ਨਾ ਰਾਗ ਹੈ, ਓਹਨਾਂ ਗੁਰਮੁਖਾਂ ਦਾ ਜਿਹੜਾ ਜੀਵਨ ਹੈ ਸੋਗ ਤੋਂ ਰਹਿਤ ਹੈ, ਅਨੰਦ ਦੇ ਸਮੇਤ ਉਹਨਾਂ ਪਿਆਰਿਆਂ ਦਾ ਕੂਚ ਕਰਨਾ ਹੈ। ਓਹਨਾਂ ਮਹਾਂ ਪੁਰਖਾਂ ਦੇ ਜੀਵਨ ਬਾਬਤ ਭਗਤ ਜੀ ਨੇ ਲਿਖਿਆ ਹੈ-

'ਹਰਿ ਕਾ ਸੰਤ ਮਰੈ ਹਾੜੰਬੈ ਤਾ ਸਗਲੀ ਸੈਣ ਤਰਾਈ॥'

ਜੇ ਹਰੀ ਦਾ ਸੰਤ ਹਾੜੰਬੇ ਧਰਤੀ ਵਿਚ ਜਿਥੇ ਸਰਾਫ ਦਿਤਾ ਸੀ । *ਗਣੇਸ਼ ਨੇ ਕਿਹਾ ਕਿ ਮਰ ਕੇ ਏਥੇ ਗਧਾ ਬਣੇਗਾ ਪਰ ਉਸ ਥਾਂ ਧਰਤੀ ਤੇ ਜੋ ਜੀਵਨ ਮੁਕਤ ਮਰ ਜਾਏ ਤਾਂ ਸਾਰਿਆਂ ਸਾਥੀਆਂ ਨੂੰ ਤਾਰ ਸਕਦਾ ਹੈ।

ਭਗਤ ਕਬੀਰ ਜੀ ਦੀ ਰਸਨਾ ਦੁਆਰਾ ਕਿਹਾ ਹੈ–ਓਹਦੇ ਵਿਚ ਕੋਈ ਸ਼ੰਕਾ ਨਹੀਂ ਹੈ, ਚਾਹੇ ਓਹਨਾਂ ਦਾ ਸਰੀਰ ਕਿਸੇ ਤੀਰਥ ਤੇ ਛੁਟ ਜਾਏ, ਚਾਹੇ ਉਸ ਦਾ ਕਿਸੇ ਹੱਡਾਂ ਰੋੜੇ ਤੇ ਛੁਟ ਜਾਏ ਓਹ ਸਾਰਿਆਂ ਥਾਵਾਂ ਵਿਚ ਮੁਕਤ ਹਨ। ਉਸ ਦੇ ਵਾਸਤੇ ਕਿਸੇ ਕਰਮ ਕਾਂਡ ਦੀ ਲੋੜ ਨਹੀਂ ਹੈ ਬ੍ਰਹਮ ਗਿਆਨੀ ਦੇ ਵਾਸਤੇ। ਓਹ ਜੀਵਨ ਮੁਕਤ ਪੁਰਖ ਹੈ, ਬਿਦੇਹ ਮੁਕਤ ਪਹਿਲਾਂ ਹੀ ਦੇਹ ਦਾ ਅਭਿਮਾਨ ਛਡ ਚੁਕਾ ਹੈ । ਮਗਰੋਂ ਸਰੀਰ ਜਿਹੜਾ ਹੈ ਜਿਵੇਂ ਚੁਲ੍ਹੇ ਵਿਚੋਂ ਅੱਗ ਬੁਝਾ ਦੇਈਏ, ਉਹ ਗਰਮ ਕੁਝ ਚਿਰ ਪ੍ਰਤੀਤ ਹੁੰਦਾ ਰਹਿੰਦਾ ਹੈ। ਇਉਂ ਪ੍ਰਾਰਬਧ ਨਾਲ ਸਰੀਰ ਖੜਾ ਰਹਿੰਦਾ ਪਰ ਦੇਹ ਦੀ ਹੰਗਤਾ ਮਾਰ ਕੇ ਓਸੇ ਦਿਨ ਤੋਂ ਹੀ ਉਹ ਜੀਵਤ ਭਾਵ ਤੋਂ ਮਰ ਜਾਂਦੇ ਹਨ ਇਸ ਕਰ ਕੇ ਉਹ ਵਾਹਿਗੁਰੂ ਵਿਚ ਮਿਲੇ ਰਹਿੰਦੇ ਹਨ, ਜਿੰਨਾਂ ਚਿਰ ਉਹ ਜਿਉਂਦੇ ਹਨ ਜਿਵੇਂ ਘੜਾ ਪਾਣੀ ਵਿਚ ਭਰ ਕੇ ਰਖ ਦੇਈਏ ਇਉਂ ਵਾਹਿਗੁਰੂ ਵਿਚ ਮਿਲੇ ਰਹਿੰਦੇ ਹਨ।

ਜਦੋਂ ਸਰੀਰ ਛਡਦੇ ਹਨ, ਜਿਵੇਂ ਘੜੇ ਨੂੰ ਪਾਣੀ ਦੇ ਵਿਚ ਹੀ ਮਿਲਾ ਦੇਈਏ, ਘੜੇ ਦੀਆਂ ਵੱਖੀਆਂ ਬਾਹਰ ਕਢ ਦੇਈਏ, ਉਹ ਇਉਂ ਅਭੇਦ ਹੁੰਦੇ ਹਨ ਬ੍ਰਹਮ ਵਿਚ ਅਸੰਗ ਹੁੰਦੇ ਹਨ, ਗੁਰਮੁਖ ਪਿਆਰੇ। ਇਸ ਕਰਕੇ ਗੁਰਮੁਖਾਂ ਨੂੰ ਜੰਮਣ ਮਰਨ ਦਾ ਸੋਗ ਨਹੀਂ ਹੁੰਦਾ, ਉਹ ਅਨੰਦ ਦੇ ਸਮੇਤ ਹੁੰਦੇ ਹਨ। ਅਤੇ ਸਾਧ ਸੰਗਤ ਜੀ ! ਦੂਸਰੇ ਜਿਹੜੇ ਪੁਰਖ ਹਨ ਓਹਨਾਂ ਦਾ ਸੋਗ ਦੇ ਸਹਿਤ ਮਰਨਾ ਹੁੰਦਾ ਹੈ। ਸੋਗ ਦੇ ਸਹਿਤ ਮਰਨ ਵਾਲਿਆਂ ਵਾਸਤੇ ਲਿਖਿਆ ਹੈ–

'ਮਨਹੁ ਕਠੋਰ ਮਰੈ ਬਾਨਾਰਸ ਨਰਕ ਨ ਬਾਂਚਿਆ ਜਾਈ ॥'

ਜੋ ਮਨ ਦਾ ਬਹੁਤਾ ਕਰੜਾ ਹੈ ਭਿਜਦਾ ਹੀ ਨਹੀਂ। ਗੁਰੂ ਸਾਹਿਬ ਦੇ ਸ਼ਬਦ ਤੇ ਨਹੀਂ ਭਿਜਦਾ। ਮਨ ਨਰਮ ਨਹੀਂ ਹੁੰਦਾ, ਸਾਰਿਆਂ ਦੀ ਧੂੜ ਨਹੀਂ ਬਣਦਾ, ਆਕੜ ਨਹੀਂ ਛਡਦਾ, ਆਪਣੀ ਕਠੋਰਤਾਈ ਨੂੰ ਨਹੀਂ ਛਡਦਾ, ਜੇ ਓਹ ਕਾਂਸ਼ੀ ਵਿਚ ਭੀ ਜਾ ਕੇ ਮਰ ਜਾਵੇ ਤਾਂ ਭੀ ਓਹ ਨਰਕ ਤੋਂ ਨਹੀਂ ਬਚ ਸਕਦਾ। ਪਰੇਤ ਦੀ ਜੂਨ ਸਾਧ ਸੰਗਤ ਜੀ ! ਨਰਕ ਸਮਝੋ। ਪਰੇਤ ਦਾ ਸੁਭਾ ਹੈ ਮੈਲ ਹੀ ਭਖਨ ਕਰਦਾ ਹੈ ਅਤੇ ਹਥ ਧੋਤਿਆਂ ਵਾਲਾ ਪਾਣੀ ਓਸ ਨੂੰ ਪੀਣ ਨੂੰ ਮਿਲਦਾ ਹੈ। ਐਹੋ ਜਿਹੀ ਹਾਲਤ ਪਰੇਤ ਦੀ ਹੈ ਸਾਧ ਸੰਗਤ ਜੀ ! ਸੋ ਓਹ ਪਰੇਤ ਦੀ ਜੂਨ ਦੀ ਨਿਆਈਂ ਹਨ।

---

*ਗਣੇਸ਼ ਦੇ ਬਾਰ ਬਾਰ ਪੁਛਣ ਤੋਂ ਕਿ ਇਥੇ ਮਰ ਕੇ ਕੀ ਬਣੂੰ, ਕੀ ਬਣੂੰ ? ਤਾਂ ਬਿਆਸ ਨੇ ਕਿਹਾ ਸੀ ਕਿ ਮਰ ਕੇ ਗਧਾ ਬਣੂੰ।

ਪਾਣਨੀ ਮੁਨੀ, ਉਸ ਨੂੰ ਹੰਕਾਰ ਸੀ ਬੜਾ ਕਿ ਮੈਂ ਚੰਗਾ ਵਿਆਕਰਣ ਰਚਿਆ ਹੈ, ਓਹ ਸਾਧ ਸੰਗਤ ਜੀ ! ਪਰੇਤ ਦੀ ਜੂਨ ਵਿਚ ਪਿਆ ਸੀ ਕਾਂਸ਼ੀ ਦੇ ਵਿਚ ਮਰ ਕੇ। ਸਤਿਗੁਰੂ ਨਾਨਕ ਦੇਵ ਜੀ ਜਦੋਂ ਗਏ ਹਨ ਤਾਂ ਉਹਨਾਂ ਨੇ–

'ਰੇ ਮਨ ਐਸੀ ਹਰਿ ਸਿਉ ਪ੍ਰੀਤ ਕਰ ਜੈਸੀ ਜਲ ਕਮਲੇਹਿ ॥'

ਉਚਾਰ ਕੇ ਭਾਈ ਮਰਦਾਨੇ ਤੋਂ ਕੀਰਤਨ ਕਰਾ ਕੇ ਉਸ ਪਰੇਤ ਦੀ ਕਲਿਆਣ ਕੀਤੀ ਸੀ।

ਇਉਂ ਨੌਵੇਂ ਪਾਤਿਸ਼ਾਹ ਜੀ ਦਿਲੀ ਵਿਚ ਜਦੋਂ ਭੂਤਾਂ ਵਾਲੀ ਹਵੇਲੀ ਵਿਚ ਸਤਿਗੁਰੂ ਸਾਹਿਬ ਜੀ ਨੂੰ ਉਤਾਰਾ ਦਿਤਾ ਹੈ। ਗੁਰੂ ਮਹਾਰਾਜ ਦੇ ਹਜ਼ੂਰ ਪੋਨਾ ਭੇਟਾ ਕੀਤਾ ਪੋਨਾ ਚੂਪ ਕੇ ਮਹਾਰਾਜ ਸਾਹਿਬ ਜੀ ਨੇ ਛਿਲਕਾ ਜਿਹੜੀਆਂ ਸੁਟੀਆਂ ਉਹ ਛਿਲਾਂ ਚੂਪ ਕੇ ਓਹ ਪਰੇਤ ਦੀ ਜੂਨ ਛੁਟ ਗਈ ਸੀ ਮੁਕਤ ਹੋ ਗਿਆ ਸੀ। ਇਉਂ–

'ਪ੍ਰੇਤਹੁ ਕੀਤੋਨੁ ਦੇਵਤਾ ਤਿਨ ਕਰਣੈਹਾਰੇ॥'

ਸਤਿਗੁਰੂ ਸਾਹਿਬ ਜੀ ਦਾ ਤਾਂ ਏਡਾ ਬਿਰਦ ਹੈ, ਵਿਗੜਿਆਂ ਹੋਇਆਂ ਨੂੰ ਸੁਧਾਰ ਦਿੰਦੇ ਹਨ ਪਰ ਜਿਹੜੇ ਵਿਗੜੇ ਹੋਏ ਜੀਵਨ ਹਨ, ਓਹ ਕਾਂਸ਼ੀ ਵਿਚ ਮਰ ਕੇ ਭੀ ਮੁਕਤ ਨਹੀਂ ਹੋ ਸਕਦੇ। ਪਰੇਤ ਦੀ ਜੂਨ ਕੋਈ ਨਰਕ ਤੋਂ ਛੋਟੀ ਨਹੀਂ ਹੈ। ਸੋ ਇਸ ਪ੍ਰਕਾਰ ਸਾਧ ਸੰਗਤ ਜੀ ! ਹੈ ਗਿਆਨਵਾਨਾਂ ਦਾ ਮਰਨਾ ਤੇ ਅਗਿਆਨੀਆਂ ਦਾ ਮਰਨਾ। ਸੋ ਜਿਸ ਵਕਤ ਪ੍ਰਾਣੀ ਦੇ ਸਰੀਰ ਦੇ ਸ਼ਾਂਤ ਦਾ ਅੰਤ ਦਾ ਸਮਾਂ ਹੋਵੇ ਉਸ ਵਕਤ ਉਸ ਦੇ ਪਾਸ ਬਾਣੀ ਦਾ ਪਾਠ ਹੋਣਾ ਚਾਹੀਦਾ ਹੈ।

ਕਈ ਪਰੇਮੀ ਭਾਵੇਂ ਐਸੇ ਹੁੰਦੇ ਹਨ। ਉਹ ਬਾਣੀ ਭਾਵੇਂ ਹਮੇਸ਼ਾਂ ਹੀ ਪੜ੍ਹਦੇ ਰਹਿੰਦੇ ਹਨ ਪਰ ਅੰਤ ਦੇ ਵੇਲੇ ਬੜਾ ਅਨੰਦ ਆਇਆ ਤੇ ਮਨ ਸ਼ਾਂਤੀ ਤੇ ਨਾਮ ਵਿਚ ਲੀਨ ਹੋ ਗਿਆ। ਜਿਵੇਂ ਭਾਈ ਹੀਰਾ ਸਿੰਘ ਜੀ ਨੇ ਸਾਡੇ ਹਥਾਂ ਵਿਚ ਹੀ ਚੜ੍ਹਾਈ ਕੀਤੀ ਸੀ, ਠਕਰਵਾਲੀਏ ਨੇ। ਉਸ ਨੂੰ ਸ਼ਾਮ ਦੇ ਵਕਤ ਸ੍ਰੀ ਸੁਖਮਨੀ ਸਾਹਿਬ ਦਾ ਪਾਠ ਸਿੰਘ ਸੁਣਾ ਰਹੇ ਸਨ।

ਅੱਠਵੀਂ ਅਸਟਪਦੀ ਵਿਚ ਕਹਿਣ ਲਗਾ–ਮੇਰਾ ਚਿਤ ਇਹੋ ਜੇਹਾ ਇਕਾਗਰ ਹੋਇਆ ਹੈ, ਸਾਰੀ ਉਮਰ ਐਨਾ ਨਹੀਂ ਸੀ ਚਿਤ ਇਕਾਗਰ ਹੋਇਆ। ਹੁਣ ਐਨਾ ਬਾਣੀ ਵਿਚ ਚਿਤ ਲਗਾ ਹੋਇਆ ਹੈ ਮੈਨੂੰ ਕੋਈ ਬੁਲਾਓ ਨਾ। ਏਸ ਪ੍ਰਕਾਰ ਦਾ ਓਹਦਾ ਚਿਤ ਇਕਾਗਰ ਹੋ ਗਿਆ ਸੀ।

ਉਸ ਦਾ ਚਿਤ ਇਕਾਗਰ ਹੋਣ ਕਰਕੇ, ਜਦੋਂ ਸਵੇਰੇ ਚਾਰ ਵਜੇ ਉਸ ਨੇ ਸਰੀਰ ਛਡਿਆ ਸੀ, ਉਸ ਵਕਤ ਬਾਹਰ ਸਿੰਘ ਜਿਹੜੇ ਵਿਚਰਦੇ ਸੀ, ਉਹਨਾਂ ਨੂੰ ਦਿਸਿਆ ਕਿ ਰਥ ਦੇ ਉਤੇ ਬੈਠਾ ਭਾਈ ਹੀਰਾ ਸਿੰਘ ਚਲਿਆ ਜਾ ਰਿਹਾ ਹੈ। ਇਹ ਨਜ਼ਾਰਾ ਹੋਇਆ,

ਇਹ ਮਹਾਰਾਜ ਜੀ ਦੀ ਬਾਣੀ ਦਾ ਪ੍ਰਤਾਪ ਹੈ । ਜਿਵੇਂ ਮਹਾਰਾਜ ਸਾਹਿਬ ਜੀ ਦਾ ਹੁਕਮ ਹੈ। ਸ੍ਰੀ ਮੁਖਵਾਕ–

'ਜਿਨੀ ਤੇਰਾ ਨਾਮ ਧਿਆਇਆ ਤਿਨ ਕਉ ਸਦ ਮਿਲੇ ॥
ਖੇਮੇ ਛਤ੍ਰ ਸਰਾਇਚੇ ਦਿਸਨ ਰਥ ਪੀੜੇ ॥'
(ਮਾਰੂ ਮਃ ੧)

ਉਹਨਾਂ ਨੂੰ ਸਹਿਤ ਆਦਰ ਦੇ ਬੈਕੁੰਠ ਵਿਚ ਲੈ ਜਾਇਆ ਜਾਂਦਾ ਹੈ । ਐਸੀ ਮਹਾਰਾਜ ਸਾਹਿਬ ਜੀ ਦੀ ਮਿਹਰ ਹੁੰਦੀ ਹੈ ।

ਏਸੇ ਪ੍ਰਕਾਰ ਭਾਈ ਸਰਦੂਲ ਸਿੰਘ ਜੀ, ਲਾਇਲਪੁਰ ਪਹਿਲੀ ਵੇਰ ਜਦੋਂ ਅਸੀਂ ਗਏ ਸੀ। ਉਸ ਨੂੰ ਗਰਦਨ ਤੋੜ ਬੁਖਾਰ ਹੋ ਗਿਆ ਸੀ ਤੇ ਪੈਂਤੀ ਦਿਨ ਉਹਨਾਂ ਦਾ ਡਾਕਟਰ ਫੌਜਾ ਸਿੰਘ ਜੀ ਇਲਾਜ ਕਰਦੇ ਰਹੇ। ਫੇਰ ਓਹਦਾ ਸਰੀਰ ਸ਼ਾਂਤ ਹੋਣਾ ਸੀ । ਬਦੋ-ਬਦੀ ਉਸ ਨੇ ਸਿੰਘਾਂ ਤੋਂ ਛੁਟ ਕੇ ਇਸ਼ਨਾਨ ਕਰ ਲਿਆ ਤੇ ਮੰਜੇ ਤੇ ਬੈਠ ਗਿਆ, ਉਸ ਨੂੰ ਪੁਛਿਆ, ਕਹਿੰਦਾ–ਮੈਨੂੰ ਪੰਜ ਪਿਆਰਿਆਂ ਦੇ ਦਰਸ਼ਨ ਹੋ ਰਹੇ ਹਨ ।

ਇਸ ਵਕਤ ਭਾਈ ਧਰਮ ਸਿੰਘ ਜੀ, ਭਾਈ ਦਇਆ ਸਿੰਘ ਜੀ ਆਦਿ ਇਹ ਪੰਜ ਸਿੰਘ ਮੈਨੂੰ ਦਰਸ਼ਨ ਦੇ ਰਹੇ ਹਨ ਤੇ ਮੈਨੂੰ ਲੈ ਜਾਣ ਵਾਸਤੇ ਕਹਿ ਰਹੇ ਹਨ । ਉਸ ਵਕਤ ਸਾਰੇ ਅਨੰਦ ਦਾ ਪਾਠ ਉਸ ਨੇ ਆਪ ਕੀਤਾ, ਆਪ ਹੀ ਅਰਦਾਸ ਕੀਤੀ । ਫੇਰ ਓਸੇ ਵੇਲੇ ਸਰੀਰ ਸ਼ਾਂਤ ਹੋ ਗਿਆ ਸੀ। ਉਧਰ ਕਥਾ ਕਰਦੇ ਸੀ ਤੇ ਸਰੀਰ ਸ਼ਾਂਤ ਹੋ ਗਿਆ। ਸ਼ਹਿਰ ਦੇ ਲੋਕਾਂ ਨੇ ਐਡਾ ਪਿਆਰ ਕੀਤਾ। ਸਾਰੇ ਓਹਦੇ ਨਾਲ ਸਸਕਾਰ ਕਰਨ ਵਾਸਤੇ ਸ਼ਮਸ਼ਾਨ ਭੂਮੀ ਤਕ ਗਏ ਸਨ। ਭਾਈ ਹਰਨਾਮ ਸਿੰਘ ਹੋਰਾਂ ਨੇ ਉਥੇ ਜਾਕੇ ਪਰੇਮ ਨਾਲ ਕੀਰਤਨ ਕੀਤਾ ਸੀ ।

ਉਹ ਐਸੇ ਗੁਰਮੁਖ ਉਪਾਸ਼ਕ ਲੋਕ ਹੁੰਦੇ ਹਨ, ਜਿਹਨਾਂ ਦੀ ਸਤਿਗੁਰੂ ਮਹਾਰਾਜ ਸਾਹਿਬ ਜੀ ਦੇ ਨਾਲ ਭਗਤੀ ਹੁੰਦੀ ਹੈ । ਗੁਰੂ ਮਹਾਰਾਜ ਸਾਹਿਬ ਜੀ ਦੇ ਪਿਆਰੇ ।

ਜਾਂ ਬੋਪਾਰਾਇ ਦੇ ਭਾਈ ਸਰਦਾਰਾ ਸਿੰਘ ਜੀ ਸਨ। ਉਹਨਾਂ ਦਾ ਜਦੋਂ ਸਰੀਰ ਸ਼ਾਂਤ ਹੋਣ ਲਗਾ, ਉਹ ਕਹਿੰਦਾ ਸੀ–ਮੈਨੂੰ ਸੰਤ ਮਸਤੁਆਣੇ ਵਾਲੇ ਕਹਿੰਦੇ ਹਨ ਚਲ ਭਾਈ ! ਤੈਨੂੰ ਸਚਖੰਡ ਲੈ ਚਲੀਏ, ਉਹਨਾਂ ਇਹ ਬਚਨ ਕੀਤੇ ਸਨ। ਉਸ ਦਾ ਇਹ ਸੁਭਾ ਸੀ। ਉਹ ਹਰ ਵਕਤ ਗੁਰੂ ਮਹਾਰਾਜ ਸਾਹਿਬ ਜੀ ਤੇ ਚੌਰ ਹੀ ਕਰਦਾ ਰਹਿੰਦਾ ਸੀ ਤੇ ਜਾਂ ਸਮੁੰਦ੍ਰ (ਦੁਧ) ਗਰਮ ਕਰਕੇ ਸੰਗਤਾਂ ਨੂੰ ਛਕਾਉਂਦਾ ਰਹਿੰਦਾ ਸੀ। ਇਉਂ ਅਠ ਸਾਲ ਉਸ ਨੇ ਸੇਵਾ ਕੀਤੀ ਸੀ ਤੇ ਅਠ ਸਾਲ ਸੰਤਾਂ ਤੋਂ ਬਾਅਦ ਉਸ ਦਾ ਸ੍ਰੀਰ ਸ਼ਾਂਤ ਹੋਇਆ ਸੀ।

ਏਸ ਪ੍ਰਕਾਰ ਸਾਧ ਸੰਗਤ ਜੀ ! ਕਈਆਂ ਗੁਰਮੁਖਾਂ ਨੂੰ ਇਹ ਨਜ਼ਾਰੇ ਹੁੰਦੇ ਹਨ, ਜਦੋਂ ਅੰਤ ਦਾ ਸਮਾਂ ਹੁੰਦਾ ਹੈ। ਮਹਾਰਾਜ ਜੀ ਦੇ ਗੁਰਮੁਖ ਪਿਆਰਿਆਂ ਨੂੰ ਸਤਿਗੁਰਾਂ

ਦੇ ਦਰਸ਼ਨ ਜਾਂ ਪੰਜਾਂ ਪਿਆਰਿਆਂ ਦੇ ਦਰਸ਼ਨ,ਜਾਂ ਗੁਰਮੁਖ ਪਿਆਰਿਆਂ ਦੇ, ਜਾਂ ਭਗਤਾਂ ਦੇ ਦਰਸ਼ਨ ਹੁੰਦੇ ਹਨ। ਭਗਤ ਕਬੀਰ ਜੀ ਦੇ, ਭਗਤ ਨਾਮਦੇਵ ਜੀ ਦੇ, ਇਹ ਉਹਨਾਂ ਦੀ ਪੂਰਨ ਕਰਨੀ ਦਾ ਫਲ ਹੈ, ਜਿਸ ਕਰ ਕੇ ਉਹ ਮਹਾਰਾਜ ਜੀ ਦੇ ਰਸ ਨੂੰ ਪ੍ਰਾਪਤ ਹੁੰਦੇ ਹਨ। ਇਉਂ ਸਾਧ ਸੰਗਤ ਜੀ ! ਸਹਿਜ ਪਦ ਦੇ ਸਹਿਤ ਓਹ ਪ੍ਰਮੇਸ਼ਰ ਦੀ ਦਰਗਹ ਵਿਚ ਪਹੁੰਚਦੇ ਹਨ।

ਸਾਧ ਸੰਗਤ ਜੀ ! ਜੇ ਬੀਮਾਰੀ ਆਦਿਕ ਦੇ ਕਾਰਣ ਮਾਲੂਮ ਹੋ ਜਾਏ ਕਿ ਪ੍ਰਾਣੀ ਚੜ੍ਹਾਈ ਕਰ ਜਾਇਗਾ ਤੇ ਉਸ ਤੋਂ ਕੋਈ ਬੱਜਰ ਕੁਰਹਿਤ ਹੋਈ ਹੋਵੇ ਤਾਂ ਅੰਮ੍ਰਿਤ ਛਕਾਉਣਾ ਚਾਹੀਦਾ ਹੈ। ਜੇ ਬੱਜਰ ਕੁਰਹਿਤ ਨਾ ਹੋਈ ਹੋਵੇ ਤਾਂ ਅਰਦਾਸ ਕਰਾਉਣੀ ਚਾਹੀਦੀ ਹੈ।

ਏਸੇ ਪ੍ਰਕਾਰ ਜਦੋਂ ਪ੍ਰਾਣੀ ਦੇ ਅੰਤ ਦਾ ਸਮਾਂ ਆ ਜਾਵੇ, ਓਹਦੇ ਪਾਸ ਬਾਣੀ ਦਾ ਪਾਠ ਜ਼ਰੂਰ ਹੋਣਾ ਚਾਹੀਦਾ ਹੈ। ਘਟੋ ਘਟ ਸੁਖਮਨੀ ਸਾਹਿਬ ਜੀ ਦਾ ਸਾਰਾ ਪਾਠ ਕਰੇ। ਜੇ ਪਾਠ ਕਰਦਿਆਂ ਓਹਦੇ ਸ਼ਰੀਰ ਦਾ ਅੰਤ ਹੋ ਜਾਏ, ਬਾਣੀ ਨਹੀਂ ਵਿਚਾਲਿਓਂ ਛਡਣੀ। ਬਾਣੀ ਪੂਰੀ ਕਰਨੀ ਚਾਹੀਦੀ ਹੈ।

ਜੇ ਕੋਈ ਬਾਹਲਾ ਸੰਸਾਰੀ ਆਦਮੀ ਹੋਵੇ, ਧੰਧਿਆਂ ਵਿਚ ਫਸਿਆ ਹੋਇਆ ਹੋਵੇ। ਮਾਇਆ ਦੇ ਮੋਹ ਵਿਚ ਫਸਿਆ ਹੋਵੇ। ਉਹਨੂੰ ਦੂਜੀ ਅਸਟਪਦੀ–'ਜਹ ਮਾਤ ਪਿਤਾ ਸੁਤ ਮੀਤ ਨ ਭਾਈ॥' ਦਾ ਪਾਠ, ਉਹਦੇ ਅੰਤ ਵੇਲੇ ਸੁਨਾਉਣਾ ਚਾਹੀਦਾ ਹੈ। ਅਤੇ ਜੇ ਕੋਈ ਸਿਆਣਾ ਹੋਵੇ, ਬਜ਼ੁਰਗ ਹੋਵੇ, ਸਿਮਰਨ ਦੀ ਕਮਾਈ ਕਰਨ ਵਾਲਾ ਹੋਵੇ, ਉਹਨੂੰ ਇੱਕੀਵੀਂ ਅਸਟਪਦੀ ਜਿਹੜੀ– 'ਨਿਰਗੁਨ ਸਰਗੁਨ' 'ਏਕ ਰੂਪ' ਵਾਲੀ।

'ਜਬ ਅਕਾਰ ਇਹੁ ਕਛੁ ਨ ਦ੍ਰਿਸਟੇਤਾ ॥
ਪਾਪ ਪੁੰਨ ਤਬ ਕਹ ਤੇ ਹੋਤਾ ॥'

ਉਸ ਅਸਟਪਦੀ ਦਾ ਪਾਠ ਸੁਨਾਉਣਾ ਚਾਹੀਦਾ ਹੈ। ਜੇ ਪ੍ਰਾਣੀ ਦਾ ਸ਼ਰੀਰ ਵਿਚੇ ਸ਼ਾਂਤ ਹੋ ਜਾਏ ਤਾਂ ਬਾਣੀ ਵਿਚੇ ਨਹੀਂ ਛਡਣੀ ਚਾਹੀਦੀ। ਜੇ ਸਾਰਾ ਸੁਖਮਨੀ ਸਾਹਿਬ ਜੀ ਦਾ ਪਾਠ ਹੋ ਸਕੇ ਤਾਂ ਸਭ ਤੋਂ ਚੰਗਾ ਹੈ। ਸੋਗ ਨਹੀਂ ਕਰਨਾ ਚਾਹੀਦਾ, ਰੋਣਾ ਪਿਟਣਾ ਨਹੀਂ ਚਾਹੀਦਾ।

ਸਾਧ ਸੰਗਤ ਜੀ ! ਜੇ ਉਹ ਸਿੰਘ ਪਹਿਲਾਂ ਤੋਂ ਰਹਿਤ ਵਾਲਾ ਹੋਵੇ, ਓਹਦੀ ਬੀਮਾਰੀ ਦੀ ਹਾਲਤ ਵਿਚ ਰਹਿਤ ਢਿਲੀ ਹੋ ਗਈ ਹੋਵੇ, ਉਸ ਵੇਲੇ ਉਸ ਪਰੇਮੀ ਦਾ ਇਸ਼ਨਾਨ ਦਹੀਂ ਨਾਲ ਕਰਾਇਆ ਜਾਵੇ। ਇਸ਼ਨਾਨ ਕਰਾਉਣ ਲਗਿਆਂ ਪੰਜੇ ਕਕਾਰ ਸ਼ਰੀਰ ਤੋਂ ਦੂਰ ਨਹੀਂ ਕਰਨੇ ਚਾਹੀਦੇ। ਜਿਵੇਂ ਜਿਉਂਦਿਆਂ ਰਖਣੇ ਜ਼ਰੂਰੀ ਹਨ ਉਸੇ ਤਰ੍ਹਾਂ ਚੜ੍ਹਾਈ ਵੇਲੇ ਵੀ ਨਾਲ ਹੀ ਰਹਿਣ ਤੇ ਸਸਕਾਰ ਵਿਚੇ ਹੋਣ। ਇਸ਼ਨਾਨ ਕਰਾ ਕੇ ਨਵੇਂ ਬਸਤ੍ਰ ਪਹਿਨਾਏ ਜਾਣ।

ਤੇ ਪੰਜੇ ਕਕਾਰ-ਗਾਤਰੇ ਕ੍ਰਿਪਾਨ, ਕਛਹਿਰਾ ਤੇੜ, ਤੇ ਗਲ ਵਿਚ ਕੁੜਤਾ, ਸਿਰ ਤੇ ਦਸਤਾਰ, ਗਲ ਵਿਚ ਪਰਨਾ ਤੇ ਕਮਰ-ਕਸਾ ਕੱਸ ਕੇ ਦੂਜਾ ਕਛਹਿਰਾ ਪਰਨਾ ਸੁਕਾ ਲੈਕੇ ਨਾਲ ਬੰਨੇ। ਕੰਘਾ ਕੇਸਾਂ ਵਿਚ,ਹਥ ਵਿਚ ਕੜਾ,ਹੋ ਸਕੇ ਤਾਂ ਕੜਾ ਕ੍ਰਿਪਾਨ ਤੋਂ ਬਗੈਰ ਬਾਕੀ ਸਾਰੇ ਬਸਤ੍ਰ, ਗਾਤਰਾ, ਦਸਤਾਰ ਤੇ ਕੰਘਾ ਆਦਿਕ ਸਾਰੇ ਨਵੇਂ ਪਹਿਨੇ। ਕੜਾ ਤੇ ਕ੍ਰਿਪਾਨ ਪਹਿਲੇ ਹੀ ਰਹਿਣ ਦਿਤੇ ਜਾਣ।

ਇਸ ਪ੍ਰਕਾਰ ਉਸ ਦੀ ਤਿਆਰੀ ਸਸਕਾਰ ਦੀ ਕਰਨੀ ਚਾਹੀਦੀ ਹੈ ਤੇ ਪ੍ਰਾਣੀ ਦੀ ਦੇਹ ਦੇ ਪਾਸ ਉਚੀ ਥਾਂ ਬੈਠ ਕੇ ਕੀਰਤਨ ਕੀਤਾ ਜਾਵੇ। ਤੇ ਫੇਰ ਤਿਆਰੀ ਕਰ ਕੇ ਸ਼ਮਸ਼ਾਨ ਭੂਮੀ ਵਲ ਲੈ ਜਾਣ ਲਗਿਆਂ ਪਹਿਲਾਂ ਗੁਰਦਵਾਰੇ ਦੇ ਬੂਹੇ ਦੇ ਅਗੇ ਸੀੜ੍ਹੀ ਰਖਕੇ, ਸਿਰ ਗੁਰਦਵਾਰੇ ਵਲ ਰਖਣਾ ਤੇ ਸਿਰ ਦੇ ਇਕ ਪਾਸੇ ਖੜੇ ਹੋ ਕੇ ਮਹਾਰਾਜ ਜੀ ਵਲ ਚੇਹਰਾ ਕਰਕੇ ਅਰਦਾਸ ਕਰਨੀ ਹੈ ਕਿ ਹੇ ਮਹਾਰਾਜ ਸਾਹਿਬ ਸਚੇ ਪਾਤਿਸ਼ਾਹ ਜੀ ! ਇਹ ਆਪ ਦਾ ਸਿਖ (ਫਲਾਣਾ ਸਿੰਘ) ਚੜ੍ਹਾਈ ਕਰ ਗਿਆ ਹੈ। ਇਸ ਦੇ ਜੀਵਨ ਵਿਚ ਗ੍ਰੀਬ ਨਿਵਾਜ ਜੀ ! ਗਲਤੀਆਂ ਹੋਈਆਂ ਹੋਣ, ਭੁਲਾਂ ਹੋਈਆਂ ਹੋਣ, ਰਹਿਤ ਵਿਚ ਗਲਤੀਆਂ ਹੋਈਆਂ ਹੋਣ, ਤੁਸੀਂ ਆਪ ਜੀ ਦਾ ਬਿਰਦ ਜਾਣ ਕੇ ਬਖਸ਼ੋ। ਆਪ ਜੀ ਦੀ ਸ਼ਰਨ ਹੈ ਮਹਾਰਾਜ ਜੀ। ਆਪ ਜੀ ਦੀ ਆਗਿਆ ਅਨੁਸਾਰ–

'ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥'

ਇਹ ਸੰਸਾਰ ਵਿਚ ਆਏ ਸਨ। ਆਪ ਜੀ ਦੀ ਆਗਿਆ ਨਾਲ ਇਹ ਸੰਸਾਰ ਵਿਚ ਰਹੇ ਹਨ ਅਤੇ ਆਪ ਜੀ ਦੇ ਹੁਕਮ ਨਾਲ ਹੁਣ ਪ੍ਰਲੋਕ ਨੂੰ ਚਲੇ ਹਨ। ਇਸ ਦੀ ਪਤ ਰਖਣੀ ਸਚੇ ਪਾਤਿਸ਼ਾਹ ਜੀ ! ਤੇ ਸਸਕਾਰ ਕਰਨ ਵਾਸਤੇ ਤਿਆਰਾ ਕੀਤਾ ਹੈ, ਕ੍ਰਿਪਾ ਕਰ ਕੇ ਬਖਸ਼ਣਾ। ਇਉਂ ਅਰਦਾਸ ਅਰਦਾਸੀਏ ਨੂੰ ਕਰਨੀ ਚਾਹੀਦੀ ਹੈ।

ਅਰਦਾਸ ਕਰਕੇ ਸਾਧ ਸੰਗਤ ਜੀ ! ਉਸ ਵੇਲੇ 'ਵਡਹੰਸ ਦੀ ਵਾਰ' ਦਾ ਕੀਰਤਨ ਕਰਦੇ ਜਾਣਾ ਚਾਹੀਦਾ ਹੈ। ਪਉੜੀ ਖਲੋ ਕੇ ਲਾਉਣੀ ਚਾਹੀਦੀ ਹੈ। ਰਾਗੀ ਸਿੰਘ ਅਗੇ ਹੋਣ ਪਿਛੇ ਨਾ ਹੋਣ। ਤੇ ਰਾਗੀਆਂ ਵਲ ਨੂੰ ਸਿਰ ਹੋਵੇ ਉਸ ਚੜ੍ਹਾਈ ਕੀਤੇ ਪੁਰਖ ਦਾ। ਤੇ ਕੀਰਤਨ ਕਰਦੇ ੨ ਸ਼ਮਸ਼ਾਨ ਭੂਮੀ ਵਿਚ ਪਹੁੰਚ ਜਾਣਾ ਚਾਹੀਦਾ ਹੈ ਤੇ ਅਧ ਮਾਰਗ ਵਿਚ ਜਾ ਕੇ ਬਿਬਾਨ ਨਹੀਂ ਰਖਣਾ, ਘੜੀ ਨਹੀਂ ਭੰਨਣੀ ਚਾਹੀਦੀ, ਰੋਣਾ ਨਹੀਂ ਚਾਹੀਦਾ, ਪਾਣੀ ਨਹੀਂ ਡੋਲ੍ਹਣਾ, ਕੂਕ ਧਾਹ ਨਹੀਂ ਮਾਰਨੀ। ਤਿਣਕੇ ਨਹੀਂ ਤੋੜਨੇ ਚਾਹੀਦੇ, ਮਥਾ ਨਹੀਂ ਟੇਕਣਾ, ਡੋਹਣੀ ਆਦਿਕ ਨਹੀਂ ਰੇੜ੍ਹਨੀ, ਕੋਈ ਨੂੰਹ ਜਾਂ ਸੁਪਤਨੀ ਆਦਿਕ ਘਰੋਂ ਸਾੜਨ ਤੁਰਨ ਲਗਿਆਂ ਜਾਂ ਚਿਖਾ ਤੇ ਰੱਖਣ ਲਗਿਆਂ ਮਥਾ ਨਹੀਂ ਟੇਕਣਾ ਤੇ ਹੋਰ ਭੁਗੜੀਆਂ, ਮਖਾਣੇ ਆਦਿਕ ਉਪਰੋਂ ਸੁਟਣੇ ਮਨ੍ਹਾਂ ਹਨ। ਪੋਤ੍ਰਾ ਆਦਿਕ ਘੋੜੀ ਤੇ ਚੜ੍ਹ ਕੇ ਨਾਲ ਨਾ ਜਾਵੇ, ਕਿਉਂਕਿ ਕੀਰਤਨ ਦਾ ਅਦਬ ਨਹੀਂ ਰਹਿੰਦਾ, ਪੈਦਲ ਸਾਰੇ ਨਾਲ ਕੀਰਤਨ ਕਰਦੇ ਜਾਣ।

ਜਿਥੇ ਚਿਖਾ ਬਣਾਈ ਹੈ, ਉਹ ਲਕੜਾਂ ਦੀ ਹੋਣੀ ਚਾਹੀਦੀ ਹੈ ਗੋਹਿਆਂ ਦੀ ਨਹੀਂ ਹੋਣੀ ਚਾਹੀਦੀ। ਉਸ ਚਿਖਾ ਦੇ ਉਤੇ ਰਖ ਦੇਣਾ ਸ੍ਰੀਰ ਦੇ ਤਾਈਂ ਲੈ ਜਾ ਕੇ। ਤੇ ਕੀਰਤਨੀਏ ਸਿੰਘ ਕੀਰਤਨ ਕਰਨ ਲਗ ਜਾਣ ਤੇ ਇਕ ਪਰੇਮੀ ਜਪੁਜੀ ਸਾਹਿਬ ਦਾ ਪਾਠ ਉਸ ਦੇ ਸਿਰਹਾਨੇ ਵਲ ਖਲੋ ਕੇ ਕਰਨ ਲਗ ਜਾਏ। ਬਾਕੀ ਦੇ ਚਿਖਾ ਸੁਵਾਰਨ ਤੇ ਪਾਠ ਸੁਣਨ।

ਜਦੋਂ ਚਿਖਾ ਸਾਰੀ ਬਣ ਜਾਵੇ, ਜਪੁਜੀ ਸਾਹਿਬ ਦਾ ਪਾਠ ਕਰ ਕੇ ਅਗਨੀ ਲਾਉਣ ਦੀ ਅਰਦਾਸ ਕਰਨੀ ਤੇ ਕਹਿਣਾ ਕਿ ਸਚੇ ਪਾਤਿਸ਼ਾਹ ਜੀ ! ਇਸ ਨੂੰ ਕਿਰਪਾ ਕਰਕੇ ਬਖਸ਼ ਲੈਣਾ। ਪਿਛਲੀਆਂ ਗਲਤੀਆਂ ਮੁਆਫ ਕਰਨੀਆਂ । ਇਉਂ ਦਸਵੇਂ ਪਾਤਿਸ਼ਾਹ ਜੀ ਦਾ ਬਚਨ ਹੈ—

'ਕਿਰਿਆ ਸਹਿਤ ਸਿਖ ਸਸਕਾਰੇ ॥'

ਸਿਖ ਦੀ ਪੂਰੀ ਰਹਿਤ ਦੀ ਕਿਰਿਆ ਬਣਾਵੇ ਜਦੋਂ ਸਸਕਾਰ ਕਰਨਾ ਹੋਵੇ। ਕਛਹਿਰੇ ਬਿਨਾਂ ਨਾ ਹੋਵੇ ਕਿ ਚਲੋ ਕੀ ਪਾਉਣਾ ਹੈ। ਜਿਵੇਂ ਵਣਜਾਰੇ ਲੋਕ ਕਰਦੇ ਹਨ, ਇਕ ਬਸਤ੍ਰ ਵਿਚ ਹੀ ਲਪੇਟ ਲੈਂਦੇ ਹਨ। ਇਸਤਰ੍ਹਾਂ ਨਹੀਂ ਕਰਨਾ। ਜਿਵੇਂ ਜਿਊਂਦੇ ਦੇ ਕਿਰਿਆ ਕਕਾਰਾਂ ਦੀ ਨਿਭੀ ਹੈ। ਜੇ ਉਸ ਤੋਂ ਗਲਤੀ ਹੋਈ ਹੋਵੇ ਰਹਿਤ ਵਿਚ, ਪਰ ਫੇਰ ਜ਼ਰੂਰ ਅੰਤ ਵੇਲੇ ਪੰਜ ਕਕਾਰ ਪਹਿਰਾ ਕੇ ਅਰਦਾਸ ਕਰਕੇ, ਇਉਂ ਕਿਰਿਆ ਦੇ ਸਮੇਤ। ਜਪੁਜੀ ਸਾਹਿਬ ਦਾ ਪਾਠ ਕਰਕੇ ਓਹਦੇ ਜਨਮ ਦੀਆਂ ਭੁਲਾਂ ਬਖਸ਼ਾ ਕੇ ਅਰਦਾਸ ਕਰਕੇ ਅਗਨੀ ਲਾਉਣੀ ਚਾਹੀਦੀ ਹੈ । ਚੰਡਾ ਲਾਉਣ ਵੇਲੇ ਧਾਹ ਕੂਕ ਨਹੀਂ ਮਾਰਨੀ।

ਜਿਸ ਵਕਤ ਕੀਰਤਨ ਕਰਦਿਆਂ ਕਰਦਿਆਂ ਅੱਧਾ ਕੁ ਸਰੀਰ ਦਾ ਸਸਕਾਰ ਹੋ ਜਾਵੇ ਓਦੋਂ ਕੀਰਤਨ ਸੋਹਿਲਾ ਪੜ੍ਹ ਕੇ ਅਰਦਾਸ ਕਰਨੀ ਚਾਹੀਦੀ ਹੈ। ਕਪਾਲ ਕਿਰਿਆ ਨਹੀਂ ਕਰਨੀ ਇਹ ਮਨਮਤ ਹੈ।

ਫੇਰ ਓਥੋਂ ਗੁਰਦਵਾਰੇ ਸਾਹਿਬ ਆ ਕਰ ਕੇ, ਇਸ਼ਨਾਨ ਕਰ ਕੇ ਓਥੇ ਕੜਾਹ ਪ੍ਰਸ਼ਾਦਿ ਕਰਕੇ ਓਸ ਸਿਖ ਦੇ ਨਮਿਤ ਅੰਤਮ, ਸਾਧ ਸੰਗਤ ਜੀ !

(੧) 'ਅਲਾਹਣੀਆਂ' ਦਾ ਪਾਠ ਹੋਣਾ ਚਾਹੀਦਾ ਹੈ। (ਪੰਜੇ ਸ਼ਬਦ ਪੰਨਾ ੫੭੮) ਤੇ—

(੨) ਆਸਾ ਮਹਲਾ ੧ ॥ 'ਦੀਵਾ ਮੇਰਾ ਏਕ ਨਾਮ' (ਪੰਨਾ ੩੫੮)

(੩) ਸੂਹੀ ਮਃ ੫ ॥ 'ਕਰਮ ਧਰਮ ਪਾਖੰਡ ਜੋ ਦੀਸਹਿ' (ਪੰਨਾ ੭੪੭)

(੪) ਮਾਰੂ ਮਃ ੫ ॥ 'ਖੁਲਿਆ ਕਰਮ ਕਿਰਪਾ ਭਈ ਠਾਕੁਰ' (ਪੰਨਾ ੧੦੦੦)

ਤੇ ਨਾਲ ਹੀ ਇਹਨਾਂ ਸ਼ਬਦਾਂ ਦਾ ਪਾਠ ਹੋਣਾ ਚਾਹੀਦਾ ਹੈ। ਤੇ ਅਰਦਾਸ ਕਰ ਕੇ

ਕੜਾਹ ਪ੍ਰਸ਼ਾਦਿ ਵਰਤਾਵੇ। ਤੇ ਉਸੇ ਦਿਨ ਹੀ ਪਾਠ ਪ੍ਰਾਰੰਭ ਕਰ ਦੇਵੇ । ਜੇ ਤਾਂ ਹੋ ਸਕੇ ਤਾਂ ਉਥੇ ਹੀ ਅਰਦਾਸ ਅਲਾਹਣੀਆਂ ਆਦਿ ਪੜ੍ਹ ਕੇ, ਪਾਠ ਪ੍ਰਾਰੰਭ ਕਰ ਕੇ ਪ੍ਰਸ਼ਾਦਿ ਵਰਤਾਏ। ਨਹੀਂ ਤਾਂ ਘਰ ਆ ਕੇ ਉਸੇ ਵਕਤ ਪ੍ਰਾਰੰਭ ਕਰ ਦੇਵੇ, ਉਸੇ ਹੀ ਦਿਨ। ਪਹਿਲਾ ਪਹਿਰ ਹੋਵੇ ਭਾਵੇਂ ਪਿਛਲਾ ਪਹਿਰ। ਜੇ ਤਾਂ ਹਿੰਮਤ ਹੋਵੇ ਸ੍ਰੀ ਅਖੰਡ ਪਾਠ ਦੀ, ਤਾਂ ਸ੍ਰੀ ਅਖੰਡ ਪਾਠ ਕਰਾਵੇ, ਜੇ ਸਹਿਜ ਪਾਠ ਦੀ ਹਿੰਮਤ ਹੋਵੇ ਤਾਂ ਸਹਿਜ ਪਾਠ ਹੋਵੇ ਤੇ ਦਸਾਂ ਦਿਨਾਂ ਦੇ ਅੰਦਰ ਪੂਰਾ ਕਰਨਾ ਚਾਹੀਦਾ ਹੈ।

ਦਸ ਦਿਨ ਉਸ ਪ੍ਰਾਣੀ ਦੇ ਨਿਤਨੇਮ ਦੀ ਬਾਣੀ ਦੇ ਪਾਠ ਕਰੇ। ਪੰਜ ਬਾਣੀਆਂ ਅੰਮ੍ਰਿਤ ਦੀਆਂ, ਰਹਿਰਾਸ, ਕੀਰਤਨ ਸੋਹਿਲਾ, ਆਸਾ ਦੀ ਵਾਰ, ਸੁਖਮਨੀ ਸਾਹਿਬ, ਅਲਾਹਣੀਆਂ ਪਾ: ਨੌਵੀਂ ਦੀ ਸਾਰੀ ਬਾਣੀ। ਜੇ ਸਾਧਾਰਨ ਪਾਠ ਹੋਵੇ ਤਾਂ ਇਕ ਨਿਤਨੇਮ ਹਰ ਰੋਜ਼ ਕਰੇ ਜੇ ਸ੍ਰੀ ਅਖੰਡ ਪਾਠ ਹੋਵੇ ਤਾਂ ਸ੍ਰੀ ਅਖੰਡ ਪਾਠ ਦੇ ਨਾਲ ਹੀ ਦਸੇ ਨਿਤਨੇਮ ਕਰਕੇ ਭੋਗ ਪਾ ਕੇ ਤੇ ਅਰਦਾਸ ਕਰਨੀ।

ਮਰਨ ਵਾਲੀ ਜਗ੍ਹਾ ਤੇ ਹਰ ਰੋਜ਼ ਸਵੇਰ ਦੇ ਵਕਤ ਜੈਤਸਰੀ ਵਾਰ ਦੇ ਦੋ ਦੋ ਸਲੋਕਾਂ ਦੀ ਕਥਾ ਤੇ 'ਸਹਸਕ੍ਰਿਤੀ' ਦੇ ਛੇ ਛੇ ਸਲੋਕਾਂ ਦੀ ਕਥਾ ਹੋਵੇ ਦਸ ਦਿਨ ਤਕ ਕਰੇ ਤੇ ਸ਼ਾਮ ਦੇ ਵਕਤ ਇਤਿਹਾਸ ਦੀ ਕਥਾ ਕਰੇ ਰੋਜ਼ ਹੀ। ਸਭ ਪੁਰਾਣਾਂ ਦੀ ਕਥਾ ਤੋਂ ਬਹੁਤ ਹੀ ਵਡਾ ਮਹਾਤਮ ਹੈ। ਪ੍ਰਾਣੀ ਅਵਗਤ ਨਹੀਂ ਜਾਂਦਾ। ਸੁਖ ਹੁੰਦਾ ਹੈ ਤੇ ਸਚਖੰਡ ਵਿਚ ਵਾਸਾ ਹੁੰਦਾ ਹੈ। ਅੰਮ੍ਰਿਤ ਧਾਰੀ ਹੋਵੇ ਜਾਂ ਦੂਜਾ ਇਕੋ ਹੀ ਮ੍ਰਯਾਦਾ ਹੈ।

ਜੇ ਕਥਾ ਕਰਨ ਵਾਲਾ ਨਾ ਹੋਵੇ ਤਾਂ ਪ੍ਰਾਣੀ ਦੀ ਚੜ੍ਹਾਈ ਵਾਲੀ ਜਗ੍ਹਾ ਤੇ ਇਕੋ ਦਿਨ ਹੀ ਸਾਰੀ ਜੈਤਸਰੀ ਦੀ ਵਾਰ ਤੇ ਸਹਸਕ੍ਰਿਤੀ ਪੜ੍ਹ ਦੇਵੇ ਸੁਬਾ ਦੇ ਵਕਤ। ਜੇ ਪ੍ਰਾਣੀ ਨੇ ਕਿਤੇ ਹੋਰ ਥਾਂ ਤੇ ਚੜ੍ਹਾਈ ਕੀਤੀ ਹੋਵੇ ਤਾਂ ਰਾਖ ਚੁਕਣ ਵਕਤ 'ਜੈਤਸਰੀ ਦੀ ਵਾਰ' ਤੇ 'ਵਡਹੰਸ ਦੀ ਵਾਰ' ਤੇ 'ਸਹਸਕ੍ਰਿਤੀ' ਦਾ ਪਾਠ ਕਰ ਦੇਵੇ।

ਕੀਰਤਨ ਦੋਨੋਂ ਵਕਤ ਹੋਵੇ, ਸਵੇਰੇ ਆਸਾ ਦੀ ਵਾਰ ਦਾ ਕੀਰਤਨ ਹੋਵੇ ਤੇ ਸ਼ਾਮ ਨੂੰ ਵੈਰਾਗਮਈ ਸ਼ਬਦਾਂ ਦਾ। ਤੇ ਦੇਗ ਦੁਸਹਿਰੇ ਤਕ ਹੁੰਦੀ ਰਹੇ । ਹੋਰ ਜਿੰਨਾਂ ਸਿਮਰਨ ਭਜਨ ਹੋ ਜਾਏ ਉਸ ਪ੍ਰਾਣੀ ਵਾਸਤੇ ਪ੍ਰਲੋਕ ਵਿਚ ਸਹਾਇਤਾ ਦਿੰਦਾ ਹੈ।

ਸਬੰਧੀਆਂ ਨੂੰ ਮੁਕਾਣੀ ਜਾ ਕੇ ਰੋਣਾ, ਪਿਟਣਾ, ਸੋਗ, ਮਾਈਆਂ ਨੇ ਸਿਆਪੇ ਕੋਈ ਨਹੀਂ ਕਰਨੇ ਚਾਹੀਦੇ। ਭਾਣਾ ਮੰਨਣਾ ਚਾਹੀਦਾ ਹੈ। ਰਜ਼ਾ ਵਿਚ ਰਹਿਣਾ ਚਾਹੀਦਾ ਹੈ।

ਇਹ ਸਤਿਗੁਰੂ ਸਾਹਿਬ ਦੇ ਪ੍ਰਵਾਰ ਨੇ ਵੀ ਇਸ ਤਰ੍ਹਾਂ ਕਰ ਕੇ ਵਿਖਾਈ ਹੈ- ਬੀਬੀ ਭਾਨੀ ਜੀ ਰੋਣੀ ਨਹੀਂ, ਜਦੋਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਜੋਤੀ ਜੋਤ ਸਮਾਏ ਹਨ। ਸਤਿਗੁਰੂ ਸਾਹਿਬ ਜੀ ਦਾ ਹੁਕਮ ਮੰਨਿਆਂ ਹੈ। ਏਸ ਪ੍ਰਕਾਰ ਸਾਧ ਸੰਗਤ ਜੀ! ਬੇਅੰਤ ਬੀਬੀਆਂ ਹੋ ਚੁਕੀਆਂ ਹਨ। ਉਹ ਭਾਣੇ ਨੂੰ ਮੰਨਦੀਆਂ ਰਹੀਆਂ ਹਨ।

ਸੋ ਸਾਧ ਸੰਗਤ ਜੀ ! ਇਸ ਪ੍ਰਕਾਰ ਰੋਣਾ, ਪਿਟਣਾ, *ਸਿਆਪਾ ਕਰਨਾ ਉਸ ਮੁਰਦੇ ਨੂੰ ਦੁਖ ਦੇਣਾ ਹੈ ਜਿਹੜਾ ਸਰੀਰ ਛਡ ਕੇ ਗਿਆ ਹੈ। ਇਕ ਇੰਵ ਅਥਰੂ ਵੀ ਜਿਹੜੀ ਛਡਣੀ ਹੈ, ਉਸ ਨੂੰ ਸਮੁੰਦ੍ਰ ਵਾਂਗੂੰ ਡੋਬਣ ਵਾਲਾ ਕਾਰਨ ਬਣ ਜਾਂਦੀ ਹੈ । ਇਸ ਕਰਕੇ ਭਾਣਾ ਮੰਨਣਾ ਸਾਰੇ ਪ੍ਰਵਾਰ ਨੂੰ ਜੋਗ ਹੈ। ਤੇ ਜੋ ਰੋਣਾ ਹੈ ਪ੍ਰਲੋਕ ਵਿਚ ਹਨੇਰਾ ਕਰਦਾ ਹੈ।

ਜਿਵੇਂ ਇਕ ਮਾਈ ਮਰੇ ਹੋਏ ਪੁਤ੍ਰ ਨੂੰ ਦਿਨ ਰਾਤ ਰੋਂਦੀ ਰਹੀ। ਇਕ ਰਾਤ ਸੁਪਨੇ ਵਿਚ ਮਿਲਿਆ ਤਾਂ ਪੁਛਿਆ–ਪੁਤ੍ਰ ! ਬਾਕੀ ਸਭ ਦੇ ਅਗੇ ਚਾਨਣ ਹੈ ਤੇ ਪ੍ਰਲੋਕ ਦਾ ਰਸਤਾ ਦਿਸਦਾ ਹੈ ਤੇਰੇ ਅਗੇ ਹਨੇਰਾ ਕਿਉਂ ਹੈ ? ਤੇਰਾ ਦੀਵਾ ਕਿਉਂ ਨਹੀਂ ਜਗਦਾ ? ਤਾਂ ਕਿਹਾ–ਤੇਰੇ ਰੋਣ ਕਰਕੇ, ਅੱਥਰੂ ਵਗਕੇ ਦੀਵਾ ਬੁਝਾ ਦਿੰਦੇ ਹਨ ਤਾਂ ਹਨੇਰਾ ਹੈ । ਉਸ ਤੋਂ ਬਾਅਦ ਫਿਰ ਉਹ ਮਾਈ ਕਦੇ ਨਹੀਂ ਰੋਈ ਸੀ।

ਸਾਧ ਸੰਗਤ ਜੀ ! ਬਾਕੀ ਫੁਲਾਂ ਦੀ ਬਾਬਤ ਹੈ। ਜਦੋਂ ਪ੍ਰਾਣੀ ਦਾ ਸਸਕਾਰ ਕੀਤਾ ਜਾਵੇ, ਹਿੰਦੂ ਜਿਹੜੇ ਹਨ ਉਹ ਢਾਈ ਲਕੀਰਾਂ ਕਢ ਕੇ ਸਿਰ ਦੇ ਵਿਚ ਸੋਟੀ ਮਾਰ ਕੇ ਕਪਾਲ ਕਿਰਿਆ ਕਰਦੇ ਹਨ। ਸਤਿਗੁਰੂ ਸਾਹਿਬ ਜੀ ਦੇ ਮਤ ਅਨੁਸਾਰ ਕਪਾਲ ਕਿਰਿਆ ਕਰਨੀ ਮਨ੍ਹਾਂ ਹੈ। ਓਸੇ ਤਰ੍ਹਾਂ ਸ੍ਰੀਰ ਦਾ ਸਸਕਾਰ ਹੋਣਾ ਚਾਹੀਦਾ ਹੈ।

ਸਿੰਘਾਂ ਦੀ ਚਿਖਾ ਨਹੀਂ ਫੋਲਣੀ, ਧਾਗੇ ਕਚੇ ਨਹੀਂ ਬੰਨ੍ਹਣੇ ਕਿੱਲੀਆਂ ਗਡ ਕੇ, ਚੌਥਾ ਨਹੀਂ ਕਰਨਾ। ਏਸੇ ਪ੍ਰਕਾਰ ਕਈ ਫੁਲ ਆਦਿਕ ਚੁਣ ਕੇ ਕੋਈ ਗੰਗਾ ਵਿਚ ਪਾਉਂਦੇ ਹਨ। ਕੋਈ ਕਿਤੇ ਲੈ ਜਾਂਦੇ ਹਨ।

ਗੁਰੂ ਕਲਗੀਧਰ ਜੀ ਨੇ ਮ੍ਰਯਾਦਾ ਬਣਾ ਦਿਤੀ ਹੈ ਕਿ ਅੰਗੀਠਾ ਨਹੀਂ ਸਿਖ ਦਾ ਫੋਲਣਾ ਚਾਹੀਦਾ। ਫੁਲ ਨਹੀਂ ਚੁਣਨੇ ਚਾਹੀਦੇ। ਜਿਹੜੀ ਰਾਖ ਹੈ ਉਹ ਸਾਰੀ ਸਮੇਤ ਅਸਤੀਆਂ ਦਰਿਆ ਵਿਚ ਪਾ ਦਿਓ। ਜਾਂ ਬੇ-ਅਦਬੀ ਤੋਂ ਸਾਂਭਣੀਆਂ ਹੋਣ ਤਾਂ ਉਥੇ ਹੀ ਟੋਆ ਪੁਟ ਕੇ ਰਾਖ ਸਮੇਤ ਦਬ ਦੇਵੇ ਤੇ ਕ੍ਰਿਪਾਨ ਤੇ ਕੜਾ ਵਿਚੇ ਹੀ ਰਹਿਣ ਦੇਵੇ। ਜਾਂ ਕੀਰਤਪੁਰ ਸਾਹਿਬ, ਜਾਂ ਗੋਇੰਦਵਾਲ ਸਾਹਿਬ ਲੈ ਜਾ ਕੇ ਸਮੇਤ ਰਾਖ ਸਭ ਕੁਛ ਪਾ ਦੇਣਾ। ਇਹ ਗੁਰਮਤ ਦਾ ਅਸੂਲ ਹੈ।

ਭਾਈ ਗੁਰਦਾਸ ਜੀ ਦੇ ਵਕਤ ਛੇਵੇਂ ਪਾਤਿਸ਼ਾਹ ਜੀ ਨੇ ਜਦੋਂ ਸਸਕਾਰ ਕੀਤਾ ਹੈ ਸ੍ਰੀ ਗੋਇੰਦਵਾਲ ਸਾਹਿਬ,ਉਸ ਵਕਤ ਭਾਈ ਗੁਰਦਾਸ ਜੀ ਨੇ ਕਿਹਾ ਸੀ ਮਹਾਰਾਜ ਜੀ!

---

*'ਪਾਰਸ ਭਰਥ' ਗ੍ਰੰਥ ਵਿਚ ਲਿਖਿਆ ਹੈ ਕਿ ਮਾਈਆਂ ਦੇ ਉਲਟੇ ਕੰਮ ਕਰਨ ਕਰਕੇ ਵਾਹਿਗੁਰੂ ਵਲੋਂ ਇਹ ਪਿਟਣ ਦੀ, ਆਪ ਹੀ ਆਪ ਨੂੰ ਸਜ਼ਾ ਦੇਣੀ, ਇਹ ਸਜ਼ਾ ਮਿਲੀ ਹੈ। ਜੋ ਇਹਨਾਂ ਦੇ ਹਥੋਂ ਹੀ ਮੂੰਹ, ਛਾਤੀ ਤੇ ਪਟ ਕੁਟਵਾਏ ਜਾਂਦੇ ਹਨ ਪਰ ਗੁਰਮਤ ਸੁਤੰਤ੍ਰ ਹੈ। ਇਸ ਵਾਸਤੇ 'ਹਾਇ ਹਾਇ ! ਓਇ ਓਇ !' ਆਦਿਕ ਰੋਣਾ ਬਿਲਕੁਲ ਮਨ੍ਹਾਂ ਹੈ।

ਮੇਰੀ ਮੜ੍ਹੀ ਨਹੀਂ ਬਣੌਣੀ । ਗਰੀਬ ਨਿਵਾਜ ਸਚੇ ਪਾਤਿਸ਼ਾਹ ਜੀਓ ! ਮੈਨੂੰ ਮਟੀਆਂ ਵਿਚ ਨਾ ਪਾਇਓ, ਮੇਰੀ ਰਖਿਆ ਕਰੋ ।

ਸਤਿਗੁਰੂ ਸਾਹਿਬ ਜੀ ਨੇ ਕਿਹਾ–ਭਾਈ ਗੁਰਦਾਸ ! ਜਿਵੇਂ ਤੂੰ ਕਹੇਂ, ਓਸੇ ਤਰ੍ਹਾਂ ਕਰਾਂਗੇ । ਸੋ ਭਾਈ ਗੁਰਦਾਸ ਜੀ ਦੇ ਸਰੀਰ ਨੂੰ ਬਿਆਸਾ ਦੇ ਕਿਨਾਰੇ ਸਸਕਾਰ ਕੇ, ਬਿਆਸਾ ਦੇ ਵਿਚ ਹੀ ਸਾਰੀ ਰਾਖ ਰੋੜ੍ਹ ਦਿਤੀ ਸੀ । ਇਹ ਛੇਵੇਂ ਪਾਤਿਸ਼ਾਹ ਜੀ ਤੋਂ ਭਾਈ ਗੁਰਦਾਸ ਜੀ ਨੇ ਮੰਗਿਆ ਸੀ । ਓਸੇ ਪ੍ਰਕਾਰ ਸਚੇ ਪਾਤਿਸ਼ਾਹ ਗਰੀਬ ਨਿਵਾਜ ਜੀ ਨੇ ਕੀਤਾ ਸੀ । ਇਹ ਗੁਰਮਤ ਦਾ ਅਸੂਲ ਸਮਝਣਾ ।

ਜਿਹੜੇ ਅਧਮ ਆਦਮੀ ਹਨ ਉਹ ਤਾਂ ਗਤੀਆਂ ਸਤੀਆਂ ਕਰਾਉਂਦੇ ਫਿਰਦੇ ਹਨ । ਜਿਹੜੇ ਮਧਮ ਆਦਮੀ ਹਨ ਉਹ ਫੁਲ ਗੰਗਾ ਵਿਚ ਪਾਉਂਦੇ ਫਿਰਦੇ ਹਨ ਅਤੇ ਜਿਹੜੇ ਉਤਮ ਹਨ ਉਹ ਮਹਾਰਾਜ ਜੀ ਦਾ ਹੁਕਮ ਹੈ ਅੰਗੀਠਾ ਨਹੀਂ ਫੋਲਦੇ । ਏਸ ਪ੍ਰਕਾਰ ਦਾ ਤਰੀਕਾ ਸਮਝਣਾ ।

ਏਸ ਦੇ ਉਤੇ 'ਫੁਲ ਹਰਿ ਸਰ ਪਾਵਈ' ਜਿਹੜਾ ਕਹਿੰਦੇ ਹਨ ਓਹਦੇ ਵਿਚ ਤਾਂ ਮਹਾਰਾਜ ਸਾਹਿਬ ਜੀ ਨੇ ਕਿਹਾ ਹੈ । ਹਰੀ ਦੇ (ਸਰ) ਸਦ੍ਰਸ਼, ਫੁਲ ਪਾ ਦਿਓਗੇ । ਮਹਾਰਾਜ ਜੀ ਦੇ ਨਾਮ ਦੇ ਬਰਾਬਰ ਕੋਈ ਚੀਜ਼ ਨਹੀਂ ਹੋ ਸਕਦੀ ।

'ਨਾਮ ਤੁਲ ਕਛੁ ਅਵਰੁ ਨ ਕੋਇ ॥'

'ਹਰਿ' ਨਾਮ ਹਰੀ ਦਾ ਹੈ । 'ਹਰਿ ਸਰ' ਗੰਗਾ ਦਾ ਅਰਥ ਕਰਦੇ ਹਨ । ਖਿਚੋ ਖਿਚੀ ਕਰਦੇ ਹਨ । 'ਹਰਿ ਸਰ' ਇਕਠਾ ਗੰਗਾ ਦਾ ਨਾਮ ਨਾ ਵੇਦਾਂ ਵਿਚ ਤੇ ਨਾ ਹੀ ਕੋਸ਼ਾਂ ਆਦਿਕਾਂ ਵਿਚ ਆਇਆ ਹੈ । ਅਸਲ ਵਿਚ 'ਹਰਿ' ਨਾਮ ਹਰੀ ਦਾ ਹੈ ।

ਹਰਿ ਸਰਿ ਵਸੈ ਹਉਮੈ ਮਾਰਿ ॥

ਏਸ ਪ੍ਰਕਾਰ ਸਾਧ ਸੰਗਤ ਜੀ ! ਪ੍ਰਮੇਸ਼ਰ ਦਾ ਨਾਮ ਹੈ, ਹੋਰ ਕਿਸੇ ਦਾ ਨਹੀਂ ਸਮਝਣਾ ਚਾਹੀਦਾ । ਮਹਾਰਾਜ ਸਾਹਿਬ ਜੀ ਨੇ ਕਿਹਾ ਹੈ–

ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ ॥

ਸੰਸਾਰ ਦੀਆਂ ਕਾਮਨਾ ਦੇ ਬਦਲੇ ਕੋਈ ਗੰਗਾ ਤੇ ਜਾਂਦੇ ਹਨ ਤੇ ਕੋਈ ਗੋਦਾਵਰੀ ਤੇ ਜਾਂਦੇ ਹਨ ।

ਨਾਰਾਇਣ ਸੁ ਪ੍ਰਸੰਨ ਹੋਇ ਤਾ ਸੇਵਕ ਨਾਮਾ ॥

ਪ੍ਰਮੇਸ਼ਰ ਦੇ ਸੇਵਕ ਬਣ ਕੇ ਰਹਿਣਾ ਚਾਹੀਦਾ ਹੈ ਬਿਨਾਂ ਅਕਾਲ ਪੁਰਖ ਕਿਸੇ ਦਾ ਪੂਜਨ ਨਹੀਂ ਕਰਨਾ ਚਾਹੀਦਾ । ਇਹ ਗੁਰਮਤ ਦਾ ਅਸੂਲ ਸਮਝ ਲੈਣਾ ।

(੧) ਸ਼ੂਦਰਾਂ ਵਿਚ ੪੦ ਦਿਨ ਸੋਗ ਕਰਦੇ ਹਨ। ਬੈਂਸਾਂ ਵਿਚ ਸਤਾਰੀਆ ਖੱਤ੍ਰੀ, ਬ੍ਰਾਹਮਣ ਬਾਰ੍ਹੀ ਤੇਰ੍ਹੀਂ ਕਰਦੇ ਹਨ ਪਰ ਖਾਲਸੇ ਨੂੰ ਜਿਵੇਂ ਸਭ ਕੌਮਾਂ ਤੋਂ ਵਡਾ ਆਪਣਾ ਰੂਪ ਹੀ ਬਣਾਇਆ ਹੈ ਸਭ ਨਿਯਮ ਸੁਤੰਤਰ ਵਹਿਮਾਂ ਭਰਮਾਂ ਸੋਗਾਂ ਤੋਂ ਰਹਿਤ ਕਰਨ ਲਈ ਸੁੰਦਰ ਨਿਯਮ ਬਣਾਏ ਹਨ ਖਾਲਸੇ ਨੂੰ ਦਸਹਿਰਾ ਕਰਨ ਦਾ ਹੁਕਮ ਹੈ ਸਤਾਰੀਆ ਨਹੀਂ ਕਦੇ ਕਰਨਾ ਜੀ।

ਦਸਾਂ ਦਿਨਾਂ ਤੋਂ ਬਾਅਦ ਜਦੋਂ ਪਾਠ ਹੋ ਜਾਵੇ ਭੋਗ ਪਾਵੇ। ਦਸਹਿਰੇ ਵਾਲੇ ਦਿਨ ਭੋਗ, ਪਹਿਲੇ ਪਹਿਰ ਜਾਂ ਪਿਛਲੇ ਪਹਿਰ ਜਦੋਂ ਠੀਕ ਹੋਵੇ ਪਾ ਸਕਦੇ ਹੋ ਅਤੇ ਆਰੰਭ ਵੀ ਸਵੇਰ ਦੇ ਵਕਤ ਵੀ ਹੋ ਸਕਦਾ ਹੈ।

ਪਾਠ ਦੇ ਭੋਗ ਤੇ ਉਸ ਪ੍ਰਾਣੀ ਦੇ ਨਮਿਤ ਸਾਰੀ ਪੁਸ਼ਾਕ ਗ੍ਰੰਥੀ ਸਿੰਘ ਨੂੰ ਅਤੇ ਜਥਾ ਸ਼ਕਤ ਮਾਇਆ ਦੇਣੀ ਚਾਹੀਦੀ ਹੈ ਅਤੇ ਬਸਤ੍ਰ, ਬਰਤਨ ਆਦਿਕ ਭੇਟ ਕਰਨੇ ਚਾਹੀਦੇ ਹਨ ਤੇ ਓਹਦੇ ਨਮਿਤ ਜਿਹੋ ਜੇਹੀ ਹਿੰਮਤ ਹੋਵੇ। ਅੰਨ ਲੰਗਰ ਕਰ ਕੇ ਸਾਧ ਸੰਗਤ ਨੂੰ ਛਕਾ ਕੇ ਸਾਧ ਸੰਗਤ ਜੀ ! ਭੋਗ ਪਾ ਦੇਣਾ ਚਾਹੀਦਾ ਹੈ।

ਸਾਧ ਸੰਗਤ ਜੀ ! ਪਾਠੀ ਸਿੰਘ ਦੀ ਸੇਵਾ ਚੰਗੀ ਤਰ੍ਹਾਂ ਕਰਨੀ, ਪ੍ਰਸੰਨਤਾ ਲੈਣੀ ਜ਼ਰੂਰੀ ਹੈ। ਬ੍ਰਾਹਮਣਾਂ ਨੂੰ ਕਪੜੇ ਦੇਣੇ ਵਡੇ ਜਾਣ ਕੇ ਇਹ ਯੋਗ ਨਹੀਂ ਹੈ। ਹਾਂ ! ਦੂਜੇ ਗਰੀਬਾਂ ਦੀ ਤਰ੍ਹਾਂ ਇਹਨਾਂ ਨੂੰ ਵੀ ਪੁੰਨ ਦਾਨ ਕੀਤਾ ਜਾ ਸਕਦਾ ਹੈ। ਸਤਾਰੀਆ ਕਰਨਾ ਮਨ੍ਹਾਂ ਹੈ।

ਸਭ ਤੋਂ ਪਹਿਲਾਂ ਜੋ ਅਖੰਡ ਪਾਠ ਜਾਂ ਸਾਧਾਰਨ ਪਾਠ ਕੀਤਾ ਜਾਵੇ, ਤਾਂ 'ਅਠਾਰਹ ਦਸ ਬੀਸ' ਤੋਂ ਮਗਰੋਂ ਸਿਰਫ 'ਸਦ' ਦਾ ਪਾਠ ਕਰਨਾ ਜੇ ਫਿਰ ਬਰਸੀ ਆਦਿ ਤੇ ਮਨਾਇਆ ਜਾਵੇ ਤਾਂ ਜਿਵੇਂ ਆਮ ਮਰਯਾਦਾ ਹੈ ਓਹ ਰਖਣੀ। ਸ੍ਰੀ ਅਖੰਡ ਪਾਠ ਦੇ ਬਾਅਦ ਸ੍ਰੀ ਜਪੁਜੀ ਸਾਹਿਬ ਸੰਪੂਰਨ ਤੇ ਸਾਧਾਰਨ ਪਾਠ ਦੇ ਮਗਰੋਂ ਜਪੁਜੀ ਸਾਹਿਬ ਦੀਆਂ ਪੰਜ ਪਉੜੀਆਂ ਤੇ ਸਲੋਕ ਪੜ੍ਹ ਕੇ ਭੋਗ ਪਾਉਣਾ ਤੇ ਕੀਰਤਨ ਕਰਨਾ ਜ਼ਰੂਰੀ ਹੈ।

ਕਲਗੀਧਰ ਜੀ ਨੇ ਮਰਯਾਦਾ ਕਾਇਮ ਕਰ ਦਿਤੀ ਹੈ। ਪਹਿਲਾਂ ਤੇਰਾਂ ਦਿਨਾਂ ਦੀ ਮਰਯਾਦਾ ਹੁੰਦੀ ਸੀ। ਦਸਵੇਂ ਪਾਤਿਸ਼ਾਹ ਜੀ ਨੇ ਦਸਹਿਰੇ ਤਕ ਕੀਤੀ ਹੈ ਕਿ ਦਸਵੇਂ ਦਿਨ ਤਕ ਸਾਰਾ ਕਾਰਜ ਸਿੰਘਾਂ ਦਾ ਹੋ ਜਾਣਾ ਚਾਹੀਦਾ ਹੈ। ਇਹਨਾਂ ਦਿਨਾਂ ਵਿਚ ਸੋਗ ਦੇ ਸਹਿਤ ਨਹੀਂ ਰਹਿਣਾ ਚਾਹੀਦਾ। ਹੁਕਮ ਕੀਤਾ ਹੈ—

ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲ ਨ ਭਾਇਆ ॥

ਜਿਹੜਾ ਰੋਵੇਗਾ ਉਹ ਸਾਨੂੰ ਚੰਗਾ ਨਹੀਂ ਲਗੇਗਾ। 'ਜੋ ਰੋਵੈ ਸੋਈ ਪਤ ਖੋਵੈ' ਆਪ ਦੀ।

ਇਸ ਕਰ ਕੇ ਸਾਧ ਸੰਗਤ ਜੀ ! ਇਹ ਭਾਣਾ ਮੰਨਣਾ ਹੈ । ਵਾਹਿਗੁਰੂ ਦੀ ਰਜ਼ਾ ਵਿਚ ਚਲਣਾ ਹੈ। ਇਉਂ ਗੁਰਮਤ ਅਨੁਸਾਰ ਵਰਤਣਾ ਹੈ। ਸੋ ਸਾਧ ਸੰਗਤ ਜੀ! ਅੰਤ ਦਾ ਸੰਸਕਾਰ ਇਸ ਪ੍ਰਕਾਰ ਪ੍ਰਾਣੀ ਦਾ ਹੋਣਾ ਚਾਹੀਦਾ ਹੈ ਗੁਰਮਤ ਅਨੁਸਾਰ । ਇਸ ਪ੍ਰਕਾਰ ਸਤਿਗੁਰੂ ਮਹਾਰਾਜ ਸਾਹਿਬ ਜੀ ਆਪ ਦਾ ਬਿਰਦ ਜਾਣ ਕੇ ਉਹਨਾਂ ਨੂੰ ਆਪ ਦੇ ਚਰਨੀ ਲਾ ਲੈਣਗੇ, ਬਖਸ਼ ਲੈਣਗੇ।

ਕਲਗੀਧਰ ਜੀ ਨੇ ਕਿਹਾ ਹੈ-ਜਿਸ ਪੁਰਸ਼ ਨੇ ਅੰਮ੍ਰਿਤ ਛਕਿਆ ਹੈ ਜੇ ਉਹ ਗਲਤੀਆਂ ਕਰੇਗਾ ਜੇ ਨਰਕ ਵਿਚ ਪਵੇਗਾ ਫੇਰ ਵੀ ਓਹਦੀਆਂ ਗਲਤੀਆਂ ਮੁਆਫ ਕਰਕੇ ਆਪ ਦਾ ਸਿਖ ਜਾਣ ਕੇ, ਓਹਦੇ ਕੇਸਾਂ ਦੀ ਨਿਸ਼ਾਨੀ ਤੋਂ ਪਕੜ ਕੇ ਮਹਾਰਾਜ ਸਾਹਿਬ ਜੀ ਨੇ ਭਾਈ ਦਾਨ ਸਿੰਘ ਜੀ ਨੂੰ ਕਿਹਾ ਸੀ, ਕਢ ਲਵਾਂਗੇ।

ਇਸ ਨੇ ਕਿਹਾ-ਮਹਾਰਾਜ ਜੀ ! ਮੇਰੇ ਦਾਹੜੇ ਦੀ ਨਿਸ਼ਾਨੀ ਜਾਣ ਲਿਓ । ਮਹਾਰਾਜ ਸਾਹਿਬ ਜੀ ਨੇ ਕਿਹਾ-ਨਹੀਂ ਭਾਈ ! ਕੇਸ ਰਖਣੇ ਪੈਣਗੇ । ਮਹਾਰਾਜ ਜੀ! ਜਿਹੜੇ ਕੇਸ ਨਹੀਂ ਰਖਦੇ ਉਹਨਾਂ ਦਾ ਕੀ ਹਾਲ ਹੈ ਉਥੇ ?

ਮਹਾਰਾਜ ਸਾਹਿਬ ਜੀ ਨੇ ਕਿਹਾ-ਜੇ ਦੇਖਣਾ ਚਾਹੁੰਦਾ ਹੈਂ ਤਾਂ ਦੇਖ ! ਤਾਂ ਵਿਖਾਇਆ ਮਥੇ ਤੇ ਹਥ ਰਖ ਕੇ ਮਹਾਰਾਜ ਸਾਹਿਬ ਜੀ ਨੇ ਕਿਹਾ । ਮਹਾਰਾਜ ਜੀ ਦੀ 'ਮਾਲ ਕੌਂਸੀਏ ਦੀ ਵਾਰ' ਬਾਬਾ ਦੀਪ ਸਿੰਘ ਜੀ ਨੇ ਲਿਖੀ ਹੈ, ਜੋ ਪਟਨੇ ਸਾਹਿਬ ਹੈ । ਓਹਦੇ ਵਿਚ ਆਉਂਦਾ ਹੈ-

'ਬਿਨ ਕੇਸਾਂ ਸਿਰ ਕੁਟੀਅਨ, ਚਿੰਘਾਰੇ ਕੌਣ ਛੁਡਾਇ ਹੈ ॥'

ਚੀਕਾਂ ਮਾਰੇਗਾ, ਪੱਥਰ ਦੀ ਜੂਨ ਪਾਇਆ ਜਾਏਗਾ, ਜਿਹੜਾ ਕੇਸਾਂ ਨੂੰ ਕਤਲ ਕਰੌਣ ਵਾਲਾ ਆਦਮੀ ਹੈ ਉਸਨੂੰ ਫੇਰ ਮਨੁਖ ਜੂਨ ਨਹੀਂ ਕਦੇ ਮਿਲੇਗੀ । ਪੱਥਰ ਕਈ ਸੈਂਕੜੇ ਜੁਗ ਬਣਕੇ ਪਿਆ ਰਹੇਗਾ । ਇਸ ਕਰਕੇ ਕੇਸਾਂ ਨੂੰ ਕਦੇ ਕਤਲ ਨਹੀਂ ਕਰਾਉਣਾ ਚਾਹੀਦਾ ਹੈ। ਕੇਸਾਂ ਤੋਂ ਅਸੀਂ 'ਕਾਢੀ ਨਰਕ ਤੇ ਧੂਹ' ਜਿਵੇਂ ਬਾਣੀ ਵਿਚ ਮਹਾਰਾਜ ਜੀ ਨੇ ਲਿਖਿਆ ਹੈ। ਇਉਂ ਸਿਆਣ ਕੇ, ਉਸ ਦੀਆਂ ਗਲਤੀਆਂ ਮੁਆਫ ਕਰ ਕੇ, ਨਰਕ ਵਿਚੋਂ ਧੂਹ ਕੇ, ਕਢ ਕੇ ਫੇਰ ਮਨੁਖ ਜਨਮ ਦੇ ਕੇ ਉਸ ਨੂੰ ਬਖਸ਼ ਲਵਾਂਗੇ, ਮੇਲ ਲਵਾਂਗੇ, ਇਹ ਬਚਨ ਹਨ। ਸ੍ਰੀ ਗੁਰੂ ਕਲਗੀਧਰ ਸਾਹਿਬ ਜੀ ਦੇ 'ਬਿਜੈ ਮੁਕਤ' ਧਰਮ ਸ਼ਾਸਤ੍ਰ ਵਿਚ।

ਇਸ ਪ੍ਰਕਾਰ ਸਾਧ ਸੰਗਤ ਜੀ ! ਸਤਿਗੁਰੂ ਸਾਹਿਬ ਜੀ ਦਾ ਬਖਸ਼ਿੰਦ ਬਿਰਦ ਹੈ, ਜਿਹੜਾ ਭੁਲਿਆ ਹੋਇਆ ਸਿੰਘ ਸਤਿਗੁਰੂ ਸਾਹਿਬ ਜੀ ਦੀ ਸ਼ਰਨ ਆ ਜਾਵੇਗਾ ।

'ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ ॥
ਪਾਵੈ ਮੁਕਤਿ ਨ ਹੋਰ ਥੈ ਕੋਈ, ਪੁਛਹੁ ਬਿਬੇਕੀਆ ਜਾਏ ॥

ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ ॥
ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ ॥
ਕਹੈ ਨਾਨਕੁ ਵੀਚਾਰਿ ਦੇਖਹੁ ਬਿਨੁ ਸਤਿਗੁਰ ਮੁਕਤਿ ਨ ਪਾਏ ॥

ਫੇਰ ਗੁਰੂ ਸਾਹਿਬ ਜੀ ਦੀ ਸ਼ਰਨ ਆਵੇ, ਇਉਂ ਮੁਕਤ ਹੋ ਸਕਦਾ ਹੈ। ਜਿਸ ਨੇ ਗੁਰੂ ਸਾਹਿਬ ਜੀ ਦੇ ਬਚਨ ਨੂੰ ਨਹੀਂ ਮੰਨਿਆਂ ਉਹ ਸੰਗਤਾਂ ਨਾਲ ਬਖਸ਼ਿਆ ਗਿਆ ਹੈ। ਜਿਹੜਾ ਸੰਗਤਾਂ ਤੋਂ ਵਿਛੜ ਗਿਆ ਹੈ, ਉਸ ਨੂੰ ਸਾਧ ਸੰਗਤ ਜੀ ! ਸੰਗਤ ਹੀ ਮਿਲਾ ਸਕਦੀ ਹੈ। ਏਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੇ ਮ੍ਰਯਾਦਾ ਕਾਇਮ ਕੀਤੀ ਹੈ। ਏਸ ਵਿਚ ਹਮੇਸ਼ਾਂ ਲਈ ਗੁਰਸਿਖਾਂ ਨੂੰ ਵਰਤਣਾ ਚਾਹੀਦਾ ਹੈ। ਇਹ 'ਅੰਤਮ ਸੰਸਕਾਰ' ਹੈ।

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹ ॥



ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰ ਕਲਾਂ
ਗੁਰਦੁਆਰਾ ਅਖੰਡ ਪ੍ਰਕਾਸ਼, (ਜ਼ਿਲਾ ਫੀਰੋਜ਼ਪੁਰ)

ੴ ਸਤਿਗੁਰ ਪ੍ਰਸਾਦਿ ॥

* ਅਥ *

# ਪਾਠ ਮ੍ਰਯਾਦਾ

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ ॥

ਸਤਿਗੁਰੂ ਮਹਾਰਾਜ ਜੀ ਦੀ ਸਾਜੀ ਨਿਵਾਜੀ ਗੁਰੂ ਖਾਲਸਾ ਸਾਧ ਸੰਗਤ ਜੀਓ ! ਧਰਤੀ ਦੀ ਪੁਕਾਰ ਸੁਣ ਕਰ ਕੇ ਤੇ ਦੁਨੀਆਂ ਦੇ ਤਾਈਂ ਸਿਧੇ ਰਸਤੇ ਲਾਉਣ ਵਾਸਤੇ, ਮੁਕਤੀ ਦਾ ਸਰੇਸ਼ਟ ਰਸਤਾ ਦਸਣ ਵਾਸਤੇ,ਪਾਪੀਆਂ ਨੂੰ ਪਵਿਤ੍ਰ ਕਰਨ ਵਾਸਤੇ, ਗ੍ਰੀਬਾਂ ਦੀ ਰਖਿਆ ਕਰਨ ਵਾਸਤੇ, ਭਗਤਾਂ ਦੀ ਸਹਾਇਤਾ ਕਰਨ ਵਾਸਤੇ, ਧਰਮ ਦਾ ਰਾਜ ਚਲਾਉਣ ਵਾਸਤੇ, ਸ਼ੁਭ ਗੁਣਾਂ ਨੂੰ ਪ੍ਰਚੁਰ ਕਰਨ ਵਾਸਤੇ ਅਤੇ ਜ਼ਾਲਮਾਂ ਤੇ ਪਾਪਾਂ ਨੂੰ ਨਾਸ ਕਰਨ ਵਾਸਤੇ, ਧਰਤੀ ਦਾ ਭਾਰ ਉਤਾਰਨ ਵਾਸਤੇ ਵਾਹਿਗੁਰੂ ਅਕਾਲ ਪੁਰਖ ਨੇ—

ਆਪ ਨਾਰਾਇਣ ਕਲਾ ਧਾਰ ਜਗ ਮਹਿ ਪਰਵਰਯਉ ॥

ਸੰਸਾਰ ਤੇ ਸ੍ਰੀ ਗੁਰੂ ਨਾਨਕ ਰੂਪ ਹੋ ਕਰ ਕੇ ਸਿਖੀ ਦਾ ਪੰਥ ਚਲਾਇਆ ਅਤੇ ਦਸ ਰੂਪ—

ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥

ਧਾਰ ਕੇ ਸ੍ਰਿਸ਼ਟੀ ਨੂੰ ਸਿਧੇ ਰਸਤੇ ਲਾਇਆ । ਸਤਿਗੁਰੂ ਮਹਾਰਾਜ ਜੀ ਨੇ ਸਿਖਾਂ ਦੇ ਤਾਈਂ ਜੋ ਉਪਦੇਸ਼ ਦਿਤੇ, ਗੁਣ ਦਿਤੇ, ਮ੍ਰਯਾਦਾ ਦਸੀਆਂ, ਸੰਸਕਾਰ ਦਸੇ ਸਭ ਵਿਚ ਸੰਸਾਰਕ ਤੇ ਪ੍ਰਮਾਰਥ ਦੋਵੇਂ ਹੀ ਕਾਰਜ ਸਿਧ ਹੋ ਜਾਂਦੇ ਹਨ । ਐਸੀ ਸਤਿਗੁਰਾਂ ਨੇ ਕ੍ਰਿਪਾ ਕੀਤੀ ਹੈ ।

ਛੇਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਇਕ ਵਾਰ ਫੁਰਮਾਇਆ ਸੀ ਕਿ ਜੋ ਵੀ ਸ਼ੁਭ ਗੁਣ ਹਨ ਉਹ ਦਸਮ ਸਰੂਪ ਤਕ ਸਾਰੇ ਹੀ ਸਿਖਾਂ ਨੂੰ ਬਖਸ਼ ਦਿਆਂਗੇ

ਅਤੇ ਸਤਿਗੁਰਾਂ ਨੇ ਸਿਖਾਂ ਦੇ ਤਾਈਂ 'ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ' ਦੀ ਦਾਤ ਬਖਸ਼ੀ ਹੈ।

ਸਤਿਗੁਰਾਂ ਨੇ ਜੋ ਵੀ ਸਿਖਿਆ ਸਿਖਾਂ ਦੇ ਤਾਈਂ ਦਸੀ ਹੈ ਉਹ ਪਹਿਲੋਂ ਆਪ ਕਮਾ ਕੇ ਤੇ ਫਿਰ ਸਿਖਾਂ ਦੇ ਤਾਈਂ ਉਪਦੇਸ਼ ਦਿਤਾ ਹੈ ਧਾਰਨ ਵਾਸਤੇ। ਜਿਵੇਂ ਨਾਮ, ਦਾਨ, ਇਸ਼ਨਾਨ, ਸੇਵਾ, ਵੈਰਾਗ, ਨਿਰਲੇਪਤਾ, ਪਰੇਮ, ਅਦਬ, ਹੁਕਮ ਮੰਨਣਾ, ਭਾਣਾ ਮੰਨਣਾ, ਸ਼ਹੀਦੀ ਪ੍ਰਾਪਤੀ, ਸਾਰੇ ਸੰਸਕਾਰ ਜਨਮ, ਅੰਮ੍ਰਿਤ, ਸ਼ਾਦੀ, ਮ੍ਰਿਤਕ, ਗੁਰ ਮ੍ਰਯਾਦਾ ਅਨੁਸਾਰ ਕਰਨੇ ਹੋਰ ਅਨੇਕਾਂ ਗੁਣ ਹਨ ਜੋ ਸਤਿਗੁਰਾਂ ਨੇ ਪਹਿਲੋਂ ਕਮਾਇ ਤੇ ਫਿਰ ਸਿਖਾਂ ਦੇ ਤਾਈਂ ਉਪਦੇਸ਼ ਦਿਤਾ ਤਾਂ ਹੀ ਸਿਖ ਉਹਨਾਂ ਪੂਰਨਿਆਂ ਤੇ ਚਲ ਰਹੇ ਹਨ।

ਸਤਿਗੁਰਾਂ ਨੇ ਪੰਚਮ ਸਰੂਪ ਵਿਚ ਹੋ ਕੇ ਭਾਈ ਗੁਰਦਾਸ ਜੀ ਨੂੰ ਲਿਖਾਰੀ ਲਾਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਿਖਾਇ ਤੇ ਭਾਦਰੋਂ ਸੁਦੀ ੧ ਸੰਮਤ ੧੬੬੧ ਨੂੰ ਪਹਿਲਾ ਪ੍ਰਕਾਸ਼ ਕੀਤਾ। ਦੁਬਾਰਾ ਸ੍ਰੀ ਦਮਦਮੇ ਦਸਵੇਂ ਪਾਤਿਸ਼ਾਹ ਜੀ ਨੇ ਉਚਾਰ ਕੇ ਭਾਈ ਮਨੀ ਸਿੰਘ ਜੀ ਤੋਂ ਲਿਖਾਇ ਤੇ ਸ੍ਰੀ ਹਜ਼ੂਰ ਸਾਹਿਬ ਜੋਤੀ ਜੋਤ ਸਮਾਉਣ ਵਕਤ ਗੁਰਤਾ ਗਦੀ ਕਤਕ ਸੁਦੀ ੨ ਸੰਮਤ ੧੭੬੫ ਨੂੰ ਬਖਸ਼ ਦਿਤੀ ਤੇ ਕਿਹਾ–

'ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ॥'

ਸੋ ਐਸੀ ਧੁਰ ਕੀ ਬਾਣੀ ਦੇ ਪਾਠਾਂ ਦੀ ਮ੍ਰਯਾਦਾ ਮਹਾਰਾਜ ਜੀ ਨੇ ਦਸੀ ਹੈ।

ਜੇ ਸਤਿਗੁਰਾਂ ਨੇ ਆਪ ਪਹਿਲਾ ਸਰੂਪ ਹੋ ਕੇ ਅੱਗ ਦੇ ਉਦਾਲੇ ਪ੍ਰਕਰਮਾਂ ਨਹੀਂ ਕੀਤੀਆਂ ਤਾਂ ਸਿਖਾਂ ਨੇ ਵੀ ਸਤਿਗੁਰਾਂ ਦਾ ਹੁਕਮ ਮੰਨ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਆਸਰਾ ਲੈ ਕੇ ਆਦਿ ਕਾਰਜ ਕੀਤੇ। ਜੇ ਆਪ ਵੀ ਸਾਰੇ ਸਰੂਪ ਧਾਰ ਕੇ ਸੇਵਾ ਕਰਦੇ ਰਹੇ। ਹੁਕਮ ਮੰਨ ਕੇ ਗੁਰਿਆਈ ਪ੍ਰਾਪਤ ਕੀਤੀ ਤਾਂ ਸਿਖ ਵੀ ਸੇਵਾ ਵਿਚ ਦਿਨ ਰਾਤ ਜੁਟੇ ਰਹਿੰਦੇ ਹਨ। ਜੇ ਪੰਚਮ ਸਰੂਪ ਹੋ ਕੇ ਤੇ ਨੌਵਾਂ ਸਰੂਪ ਹੋ ਕੇ ਸ਼ਹੀਦੀ ਦਿਤੀ ਤਾਂ ਸਿਖ ਭੀ ਆਰਿਆਂ ਤੋਂ, ਉਬਲਦੀਆਂ ਦੇਗਾਂ ਤੋਂ, ਚਰਖੜੀਆਂ ਆਦਿ ਤੋਂ ਨਹੀਂ ਡਰੇ। ਇਸ ਤੋਂ ਆਦਿਕ ਅਨੇਕਾਂ ਗੁਣ ਜੋ ਸਿਖਾਂ ਦੇ ਤਾਈਂ ਸਤਿਗੁਰਾਂ ਨੇ ਬਖਸ਼ੇ ਹਨ। ਅਤੇ ਮੌਕੇ ਮੌਕੇ ਦੀ ਬਾਣੀ ਉਸ ਸਮੇਂ ਦੀ ਸਫਲਤਾ ਲਈ ਮੁਕਤੀ ਲਈ ਜਿਵੇਂ ਅੰਮ੍ਰਿਤ ਵੇਲੇ ਦੀ, ਰਹਿਰਾਸ ਵੇਲੇ ਦੀ, ਰਾਤ ਨੂੰ ਪੜ੍ਹਨ ਲਈ, ਸੁਆਸ ਸੁਆਸ ਭਜਨ ਵਾਸਤੇ, ਮਹੀਨੇ ਸਫਲ ਕਰਨ ਵਾਸਤੇ ਬਾਰਹਮਾਹਾ ਆਦਿ ਅਤੇ ਮੌਕੇ ਮੌਕੇ ਦੇ ਸਾਰੇ ਕਾਰਜਾਂ ਵਾਸਤੇ ਬਾਣੀ ਉਚਾਰੀ ਹੈ।

ਓਥੇ ਸੰਸਾਰੀ ਕਾਰਜ ਸਿਧ ਕਰਨ ਵਾਸਤੇ ਗੁਰਮਤ ਸੰਸਕਾਰਾਂ ਦੀ ਦਾਤ ਵੀ ਬਖਸ਼ੀ ਹੈ। ਜਿਸ ਵਿਚ ਦੋਵੇਂ ਹੀ ਗੁਣ ਹਨ–(੧) ਇਕ ਸੰਸਾਰ ਦੇ ਕਾਰਜ ਮ੍ਰਯਾਦਾ ਪੂਰੀ ਹੋ ਜਾਂਦੀ ਹੈ। ਤੇ (੨) ਦੂਜੀ ਪ੍ਰਮਾਰਥਕ ਵੀ ਸਿਧ ਹੋ ਜਾਂਦਾ ਹੈ। ਭਾਵ ਜੀਵ ਦੀ ਕਲਿਆਣ ਵੀ ਹੋ ਜਾਂਦੀ ਹੈ। ਜਿਵੇਂ ਜਨਮ ਸੰਸਕਾਰ, ਵਿਦਿਆ ਸੰਸਕਾਰ, ਅੰਮ੍ਰਿਤ ਸੰਸਕਾਰ, ਅਨੰਦ ਕਾਰਜ ਸੰਸਕਾਰ ਅਤੇ ਅੰਤਮ ਸੰਸਕਾਰ।

ਜਿਥੇ ਸਤਿਗੁਰਾਂ ਨੇ ਸੰਸਾਰੀ ਕਾਰਜ ਸਿਧ ਕਰਨ ਵਾਸਤੇ ਗੁਰਮਤ ਸੰਸਕਾਰ ਬਖਸ਼ੇ ਹਨ ਉਥੇ ਦੁਖਾਂ, ਪਾਪਾਂ, ਵਿਘਨਾਂ, ਕਲੇਸ਼ਾਂ ਆਦਿ ਦੀ ਨਵਿਰਤੀ ਵਾਸਤੇ ਅਤੇ ਸੁਖਾਂ, ਸ਼ੁਭ ਗੁਣਾਂ ਅਤੇ ਮੁਕਤੀ ਦੀ ਪ੍ਰਾਪਤੀ ਵਾਸਤੇ ਪਾਠਾਂ ਦੀ ਮ੍ਰਯਾਦਾ ਵੀ ਚਲਾਉਣਾ ਕੀਤੀ ਹੈ। ਜੋ ਹਰ ਕਾਰਜ ਭਾਵ ਸੰਸਕਾਰਾਂ ਤੇ ਵੀ ਕੀਤੇ ਜਾਂਦੇ ਹਨ ਅਤੇ ਖੁਸ਼ੀ ਨਾਲ ਵੀ।

**(੧) ਪਾਠ**—ਸਤਿਗੁਰਾਂ ਦੇ ਸਿਖੀ ਪੰਥ ਵਿਚ ਅਨੇਕ ਵਿਧੀਆਂ ਦੇ ਪਾਠਾਂ ਦੀ ਮ੍ਰਯਾਦਾ ਹੈ, ਜੋ ਸਤਿਗੁਰਾਂ ਨੇ ਅਤੇ ਮਹਾਰਾਜ ਜੀ ਦੇ ਨਿਕਟਵਰਤੀ ਸਿੰਘਾਂ ਨੇ ਚਲਾਈਆਂ, ਉਹ ਇਹ ਹਨ।

(੧) ਸਾਧਾਰਨ ਪਾਠ—੧. ਸਾਧਾਰਨ ਮ੍ਰਿਤਕ ਦਾ। ੨. ਖੁਸ਼ੀ ਦਾ ਤੇ ੩. ਸੰਥਾ ਪੜ੍ਹਨ ਵਾਸਤੇ ਆਦਿ।

(੨) ਸ੍ਰੀ ਅਖੰਡ ਪਾਠ।

(੩) ਸੰਪਟ ਪਾਠ—੧. ਅਖੰਡ ਸੰਪਟ ਪਾਠ। ੨. ਸਾਧਾਰਨ ਸੰਪਟ ਪਾਠ।

(੪) ਸਪਤਾਹਕ।

(੫) ਕਥਾ ਪ੍ਰਦਾਨ ਅਰਥਾਂ ਸੰਜੁਗਤ।

(੬) ਸ੍ਰੀ ਦਸਮ ਗ੍ਰੰਥ ਸਾਹਿਬ ਜੀ—੧. ਸ੍ਰੀ ਅਖੰਡ ਪਾਠ, ੨. ਸਾਧਾਰਨ ਪਾਠ।

**(੨) ਸਾਮੱਗ੍ਰੀ**—ਜੋ ਜੋ ਸਤਿਗੁਰੂ ਸਾਹਿਬ ਜੀ ਨੇ ਕਿਰਪਾ ਕਰ ਕੇ ਪਾਠਾਂ ਦੀਆਂ ਵਿਧੀਆਂ ਦਸੀਆਂ ਹਨ ਓਸੇ ਨਾਲ ਪਾਠਾਂ ਦੀ ਸਫਲਤਾ ਵਾਸਤੇ ਅਤੇ ਕੁਝ ਸਮੱਗ੍ਰੀ ਤੇ ਨਿਯਮਾਂ ਦੀ ਦਾਤ ਵੀ ਦਿਤੀ ਹੈ। ਜਿਵੇਂ ਕਿ—ਜਪੁਜੀ ਸਾਹਿਬ, ਕੁੰਭ ਜੋਤ, ਨਰੇਲ, ਧੂਪ, ਫੁਲ, ਆਰਤੀ, ਫੁਲ ਸਿਹਰੇ, ਕੜਾਹ ਪ੍ਰਸ਼ਾਦਿ ਬਣੌਣਾ, ਵਰਤਾਉਣਾ, (ਪ੍ਰਸ਼ਾਦ ਦਾ ਨਾਮ) ਗੁਣ ਲਾਲਚ ਕਰਕੇ ਦੁਖ। ਵਾਕ ਲੈਣਾ, ਨਾਮ ਰਖਣਾ ਆਦਿ।

**(੩) ਪਾਠ ਨਿਯਮ ਤੇ ਅਦਬ**—ਜਿਥੇ ਸਤਿਗੁਰਾਂ ਨੇ ਪਾਠ ਸਾਮੱਗ੍ਰੀ ਦੀ ਦਾਤ ਬਖਸ਼ੀ ਹੈ ਉਥੇ ਪਾਠ ਕਰਨ ਵਕਤ ਨਿਯਮ ਤੇ ਅਦਬ ਕਰਨ ਦੀ ਦਾਤ ਵੀ ਬਖਸ਼ੀ ਹੈ।

**ਪਾਠ ਦੀ ਸਫਲਤਾ**—ਪਾਠ ਦੀ ਪੂਰੀ ਸਫਲਤਾ ਵਾਸਤੇ, ਨਿਰ ਵਿਘਨ ਭੋਗ ਪੌਣ ਵਾਸਤੇ, ਪੂਰਾ ਫਲ ਪ੍ਰਾਪਤ ਕਰਨ ਵਾਸਤੇ, ਇਛਾ ਪੂਰੀ ਕਰਨ ਵਾਸਤੇ, ਕਾਰਜ ਰਾਸ ਕਰਨ ਵਾਸਤੇ, ਵਿਘਨਾਂ ਦਾ ਨਾਸ ਕਰਨ ਵਾਸਤੇ ਆਦਿ।

ਉਪਰ ਤਿੰਨ ਦਸੇ ਹੋਏ ਤ੍ਰੀਕੇ ਸਹਿਤ ਹੋਣਾ ਚਾਹੀਦਾ ਹੈ। ਜੇ ਤਿੰਨਾਂ ਵਿਚੋਂ ਕੋਈ ਊਣਤਾਈ ਰਹਿ ਗਈ ਤਾਂ ਪਾਠ ਦਾ ਪੂਰਨ ਮਹਾਤਮ ਨਹੀਂ ਮਿਲਣਾ ਅਤੇ ਇਛਾ ਪੂਰੀ

ਨਹੀਂ ਹੋਣੀ। ਇਸ ਵਾਸਤੇ ਇਹਨਾਂ ਤਿੰਨਾਂ ਗੁਣਾਂ ਦੇ ਸਹਿਤ ਹੋ ਕੇ ਪਾਠ ਕਰਾਇਆ ਜਾਏ। ਫਿਰ ਮਹਾਰਾਜ ਜੀ ਜ਼ਰੂਰ ਸਫਲਤਾ ਬਖਸ਼ਣਗੇ। ਸੋ ਇਹ ਹਨ–

(੧) ਪਾਠ ਕਰਨ ਦਾ ਤ੍ਰੀਕਾ, ਸਾਧਾਰਨ ਅਖੰਡ ਪਾਠ, ਸੰਪਟ ਪਾਠ ਆਦਿ ਜਿਸ ਤ੍ਰੀਕੇ ਨਾਲ ਕਰਨੇ ਹਨ।

(੨) ਨਾਲ ਵਰਤਨ ਵਾਲੀਆਂ ਵਸਤੂ, ਪਾਸ ਰੱਖਣ ਵਾਲੀਆਂ ਵਸਤੂ, ਜਪੁਜੀ, ਧੂਫ, ਪ੍ਰਸ਼ਾਦਿ ਜੋਤ ਆਦਿਕ।

(੩) ਮਹਾਰਾਜ ਜੀ ਦਾ ਅਦਬ, ਪਾਠੀਆਂ ਦੀ ਰਹਿਤ, ਪਾਠ ਸ਼ੁਧ ਤੇ ਹੋਰ ਨਿਯਮ ਧਾਰਨ ਜੋਗ।

(੧) ਪਾਠ ਦੀ ਜੁਗਤੀ ਦਾ ਵਿਸਥਾਰ ਤੇ ਕਿਥੋਂ ਪਾਠ ਸ਼ੁਰੂ ਹੋਏ। (੨) ਜਪੁਜੀ ਸਾਹਿਬ, ਧੂਫ ਆਦਿ ਰਖਣੇ ਇਹਨਾਂ ਦਾ ਵਿਸਥਾਰ, ਜੁਗਤੀ ਅਗੇ ਤਰਤੀਬ ਵਾਰ ਦਿਤੀ ਜਾਏਗੀ। ਸੋ ਸਭ ਤੋਂ ਪਹਿਲਾਂ (੩) ਨਿਯਮ ਅਦਬ ਆਦਿ ਦਸੇ ਜਾਂਦੇ ਹਨ, ਜਿਹਨਾਂ ਗੁਣਾਂ ਦੇ ਸਹਿਤ ਹੋ ਕੇ ਪਾਠ ਕਰਨਾ ਹੈ। ਕਿਉਂਕਿ ਗੁਰਮਤ ਨਿਯਮਾਂ ਤੋਂ ਬਿਨਾਂ ਕੀਤਾ ਪਾਠ ਸਫਲ ਨਹੀਂ ਹੋ ਸਕਦਾ। ਇਸ ਵਾਸਤੇ ਪਾਠ ਕਰੌਣ ਵਕਤ ਪਹਿਲਾਂ ਇਹਨਾਂ ਨਿਯਮਾਂ ਦਾ ਪਾਠ, ਪਾਠੀ ਅਤੇ ਘਰ ਵਾਲੇ ਕਰਨ ਤੇ ਫਿਰ ਪਾਠ ਸਫਲਾ ਹੋਵੇਗਾ।

## ਪਾਠ ਕਰਨ ਦੇ ਨਿਯਮ, ਅਦਬ

**ਪਾਠੀ ਸਿੰਘ**–ਖੰਡੇ ਦਾ ਅੰਮ੍ਰਿਤ ਛਕਿਆ ਹੋਵੇ। ਬਾਣੀ ਦੇ ਨਿਤਨੇਮੀ ਹੋਣ। ਪੰਜ ਕਕਾਰਾਂ ਦੀ ਰਹਿਤ ਰਖਦੇ ਹੋਣ। ਕੁਰਹਿਤਾਂ ਤੋਂ ਬਚੇ ਹੋਣ। ਜੂਠ ਝੂਠ ਤੋਂ ਬਚੇ ਹੋਣ। ਨਾਮ ਦਾਨ ਇਸ਼ਨਾਨ ਦੇ ਨਿਤਨੇਮੀ ਹੋਵਣ। ਸਤ ਸੰਤੋਖ ਆਦਿ ਵਾਲੇ ਹੋਣ। ਸਤਿਗੁਰਾਂ ਦੇ ਭਰੋਸੇ, ਸ਼ਰਧਾ, ਪ੍ਰਤੀਤ ਵਾਲੇ ਹੋਣ। ਕਾਮ ਆਦਿ ਵਿਕਾਰਾਂ ਤੋਂ ਬਚੇ ਹੋਣ। ਅਮਲੀ ਨਾ ਹੋਣ ਕਿਸੇ ਵੀ ਅਮਲ ਦੇ ਵਰਤਣ ਵਾਲੇ ਨਾ ਹੋਣ। ਜੁਆਰੀ ਨਾ ਹੋਣ। ਕੱਚਾ ਗੰਢਾ ਤੇ ਲਸਣ ਕਦੇ ਨਾ ਖਾਵੇ। ਇਕ ਵਾਰ ਦਾ ਖਾਧਾ ਹੋਇਆ ਹੋਵੇ ਤਾਂ ਚਾਰ ਪਹਿਰ ਤਕ ਮੂੰਹ ਵਿਚੋਂ ਮੁਸ਼ਕ ਆਉਂਦਾ ਰਹਿੰਦਾ ਹੈ ਉਤਨਾ ਚਿਰ ਮਹਾਰਾਜ ਜੀ ਦੀ ਤਾਬਿਆ ਨਾ ਬੈਠੇ।

**ਪਾਠ**–ਪਾਠ ਸ਼ੁਧ ਕੀਤਾ ਜਾਏ, ਟਕਸਾਲੀ ਪਾਠੀ ਹੋਣ, ਪਾਠੀ ਸਿੰਘ ਨੂੰ ਕੇਸੀ ਇਸ਼ਨਾਨ ਕਰਨਾ ਚਾਹੀਦਾ ਹੈ। ਸੌਚ ਜਾ ਕੇ ਇਸ਼ਨਾਨ ਕਰੇ, ਹਜ਼ੂਰੀ ਵਿਚ ਜਾਣ ਲਗਿਆਂ ਸਾਫ਼ ਪਾਣੀ ਨਾਲ ਪੰਜ ਇਸ਼ਨਾਨਾ (ਗੋਡਿਆਂ ਤਕ) ਕਰੇ, ਚੁਲਾ ਆਦਿ ਸੁਤਾ ਉਠੇ ਤਾਂ ਇਸ਼ਨਾਨ ਕਰਕੇ ਪਾਠ ਕਰਨ ਬੈਠੇ।

**ਕੜਾਹ ਪ੍ਰਸ਼ਾਦਿ**—ਮਿਟੀ ਦਾ ਪੋਚਾ ਕਰਕੇ ਜਗ੍ਹਾ ਸਾਫ ਕਰਨੀ । (ਗੋਹਾ ਪੋਚੇ, ਬਾਲਣ ਆਦਿ ਵਿਚ ਕਿਤੇ ਨਹੀਂ ਵਰਤਣਾ) ਪਕੀ ਜਗ੍ਹਾ ਹੋਵੇ ਤਾਂ ਇਸ਼ਨਾਨ ਕਰੌਣਾ । ਸੁਚਤਾਈ ਨਾਲ ਬਨੌਣਾ, ਬਾਣੀ ਪੜ੍ਹਦੇ ਹੋਏ ਬੋਲਣਾ ਨਹੀਂ । ਬਨੌਣ ਵਕਤ ਜਪੁਜੀ ਸਾਹਿਬ ਪੜ੍ਹਨਾ ਤੇ ਤਾਬਿਆ ਲੈ ਜਾ ਕੇ ਸੰਪੂਰਨ ਅਨੰਦ ਸਾਹਿਬ ਦਾ ਪਾਠ ਕਰਨਾ । ਕੜਾਹ ਪ੍ਰਸ਼ਾਦਿ ਲੈ ਜਾ ਕੇ ਅਰਦਾਸ ਕਰਕੇ ਪਾਠ ਆਰੰਭ ਕਰਨਾ ਤੇ ਭੋਗ ਵਕਤ ਸਲੋਕ ਮਃ ੯ ਤੋਂ ਪਹਿਲਾਂ ਕੜਾਹ ਪ੍ਰਸ਼ਾਦਿ ਹਜ਼ੂਰੀ ਵਿਚ ਪਹੁੰਚੇ, ਠੰਢਾ ਬਾਹਰੋਂ ਕਰ ਕੇ ਲੈ ਜਾਣਾ ਜੇ ਕੁਰਹਿਤੀਆ ਕੜਾਹ ਪ੍ਰਸ਼ਾਦਿ ਕਰੇ ਤਾਂ ਬਿਨਾਂ ਸੁਚਤਾਈ ਤੋਂ ਕੀਤਾ ਜਾਏ ਤਾਂ ਕਾਰਜ ਰਾਸ ਨਹੀਂ ਹੁੰਦੇ ।

**ਅਰਦਾਸ**—ਸ਼ੁਧ ਹੋ ਕੇ, ਪਰੇਮ ਸ਼ਰਧਾ ਨਾਲ, ਖੜੇ ਹੋ ਕੇ, ਹਥ ਜੋੜ ਕੇ ਮਹਾਰਾਜ ਜੀ ਦਾ ਧਿਆਨ ਧਰ ਕੇ ਭਰੋਸੇ ਸਹਿਤ ਮਹਾਰਾਜ ਜੀ ਨੂੰ ਹਾਜਰ ਨਾਜਰ ਪ੍ਰਤੱਖ ਸਮਝ ਕੇ, ਸ਼ੁਧ ਅਰਦਾਸ ਦਾ ਪਾਠ ਕਰਨਾ । ਅਰਦਾਸ ਵਕਤ ਸਾਰੇ ਪਾਠੀ ਸਿੰਘ ਹਾਜਰ ਹੋਣ । ਅਰਦਾਸ ਵਕਤ ਦਰਸ਼ਨੀ ਭੇਟਾ ਰਖ ਕੇ ਅਰਦਾਸ ਕਰਨੀ ।

**ਸੇਵਾ**--ਘਰ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰਤੱਖ ਸਤਿਗੁਰੂ ਜਾਣ ਕੇ ਭਰੋਸੇ ਨਾਲ ਸਾਰੀ ਸੇਵਾ ਕਰਨ । ਪਾਠੀ ਸਿੰਘ ਦੀ ਸੇਵਾ ਵੀ ਹਰ ਤਰ੍ਹਾਂ ਕਰ ਕੇ ਕਰਨ । ਪ੍ਰਸ਼ਾਦਿ, ਦੂਧ, ਦਹੀਂ, ਘਿਉ ਆਦਿਕ ਹਰ ਤਰ੍ਹਾਂ ਨਾਲ ਸੇਵਾ ਕਰ ਕੇ ਪਾਠੀਆਂ ਦੀ ਪ੍ਰਸੰਨਤਾ ਜ਼ਰੂਰੀ ਲੈਣੀ । ਪਾਠ ਦੇ ਭੋਗ ਪੈਣ ਤੇ ਪਾਠੀ ਸਿੰਘਾਂ ਨੂੰ ਬਸਤਰ ਮਾਇਆ ਆਦਿ ਜਥਾ ਸ਼ਕਤ ਭੇਟਾ ਕੀਤੇ ਜਾਣ ।

**ਜੋਤਾਂ**--ਰਾਤ ਵਕਤ ਘਿਉ ਦਾ ਦੀਵਾ ਜਗਾਇਆ ਜਾਏ । ਦੇਗ ਤੇ ਜੋਤਾਂ ਵਾਸਤੇ ਘਰ ਦਾ ਘੀ ਹੋਣਾ ਬਹੁਤ ਜ਼ਰੂਰੀ ਹੈ । ਕਚੇ ਮਿਟੀ ਦੇ ਤੇਲ ਦੇ ਲਾਲਟਨ ਦੀਵੇ ਨਹੀਂ ਵਰਤਣੇ ।

**ਧੂਫ**—ਧੂਫ ਰੋਜ਼ ਧੁਖਾਈ ਜਾਵੇ ।

**ਧੂਫ ਸਮੱਗ੍ਰੀ**--ਕਸਤੂਰੀ ੨ ਰੱਤੀ, ਕੇਸਰ ੪ ਮਾਸੇ, ਮੁਸ਼ਕਪੂਰ ੩ ਮਾਸੇ, ਸੁਚੇ ਮੋਤੀ ਗੋਕਾ ਘਿਉ ੩ ਛਟਾਂਕ, ਦੇਸੀ ਖੰਡ ੨ ਛਟਾਂਕ, ਜਾਵਿਤ੍ਰੀ, ਦੇਸੀ ਜੌਂ, ਇੰਦਰ ਜੌਂ, ਛਲ ਛਲੀੜਾ, ਕਪੂਰ ਕਚਰੀ, ਚੰਦਨ ਚਿਟਾ, ਚੰਦਨ ਲਾਲ, ਬਾਲਛੜ, ਭੋਜ ਪੱਤਰ, ਅਗਰ, ਤਗਰ, ਅਲਾਚੀ ਛੋਟੀ, ਅਲਾਚੀ ਵਡੀ ਸਭ ੧-੧ ਤੋਲਾ । ਖੋਪਾ, ਸੌਗੀ, ਬਾਦਾਮ, ਛੁਹਾਰੇ, ਖਸ, ਧੂਪ ਲੱਕੜ, ਕਾਲੇ ਤਿਲ, ਚਿਟੇ ਤਿਲ, ਨਾਗਰ ਮੋਥਾ ੨-੨ ਤੋਲੇ, ਬਾਸਮਤੀ ਚੌਲ ੩ ਤੋਲੇ । ਅਤਰ ਗੁਲਾਬ, ਬ੍ਰਹਮੀ ਖੁਸ਼ਬੂਦਾਰ, ਹਾਊ ਬੇਰ, ਫੂਲ ਧਾਵੇ, ਲੋਹ ਬਾਨ, ਮੁਸ਼ਕ ਅੰਬਰ, ਕਚੂਰ ਊਦ. ਦਾਲ ਚੀਨੀ ।

# ਖਾਸ ਨਿਯਮ

- ਗੁਰਦਵਾਰੇ ਤੇ ਮਹਾਰਾਜ ਜੀ ਦੇ ਪ੍ਰਕਾਸ਼ ਅਸਥਾਨ ਤੇ ਹਰ ਜਗ੍ਹਾ ਦੋਵੇਂ ਵਕਤ ਧੂਫ ਧੁਖਾਉਣੀ।
- ਗੁਰਦਵਾਰੇ ਤੇ ਮਹਾਰਾਜ ਜੀ ਦੇ ਹਜ਼ੂਰ ਰਾਤ ਨੂੰ ਘਿਉ ਦੀ ਜੋਤ ਜਗਾਉਣੀ।
- ਧੂਫੀਏ ਹਰ ਵਕਤ ਬੈਠੇ ਰਹਿਣ, ਧੂਫ ਜਗਾਉਣ ਤੇ ਮੂਲ ਮੰਤ੍ਰ ਦਾ ਪਾਠ ਕਰਦੇ ਰਹਿਣ. ਪਾਠ ਵਕਤ।
- ਮਹਾਰਾਜ ਜੀ ਦੇ ਹਜ਼ੂਰ ਫੁਲ ਚੜ੍ਹਾਉਣੇ ਚਾਹੀਦੇ ਹਨ ਤੇ ਖੁਸ਼ਬੋ ਛਿੜਕੇ।
- ਮਹਾਰਾਜ ਜੀ ਦੇ ਕਮਰੇ ਵਿਚ ਗਲਾਂ ਦਾ ਸੰਕੋਚ ਹੋਵੇ, ਹਰ ਪ੍ਰਕਾਰ ਦੇ ਅਖੰਡ ਪਾਠ ਨਾਲ ਜਪੁਜੀ ਸਾਹਿਬ ਰਖਣਾ।
- ਬਹੁਤੇ ਅਖੰਡ ਪਾਠਾਂ ਨਾਲ, ਉਤਨੇ ਹੀ ਜਪੁਜੀ ਸਾਹਿਬ ਰਖਣੇ, ਨਹੀਂ ਤਾਂ ਇਕ ਤਾਂ ਜ਼ਰੂਰ ਰਖਣਾ।
- ਜਪੁਜੀ ਸਾਹਿਬ ਖਾਸ ਕਰ ਕੇ ਖਬੇ ਪਾਸੇ ਰਖਣਾ, ਜਿਸ ਪਾਸੇ ਮਹਾਰਾਜ ਜੀ ਦੇ ਜਪੁਜੀ ਸਾਹਿਬ ਲਿਖਿਆ ਹੁੰਦਾ ਹੈ। ਜੇ ਖਾਸ ਵਜਾ ਕਰਕੇ ਨਾ ਹੋ ਸਕੇ ਤਾਂ ਦੂਜੇ ਪਾਸੇ ਵੀ ਰਖਿਆ ਜਾ ਸਕਦਾ ਹੈ।
- ਅਰਦਾਸ ਕਰਕੇ, ਮੁਖਵਾਕ ਲੈ ਕੇ ਪਾਠ ਆਰੰਭ ਕਰ ਦੇਣਾ। ਸੰਗਤ ਤੋਂ ਆਗਜ਼ਾ ਨਹੀਂ ਮੰਗਣੀ, ਕਿ ਆਗਿਆ ਹੈ? ਇਹ ਠੀਕ ਨਹੀਂ ਹੈ।
- ਹਰ ਪਾਠ ਤੇ ਅੰਮ੍ਰਿਤ ਵੇਲੇ ਆਸਾ ਦੀ ਵਾਰ, ਸ਼ਾਮ ਨੂੰ ਰਹਿਰਾਸ ਤੇ ਕੀਰਤਨ ਸੋਹਿਲੇ ਦਾ ਪਾਠ।
- ਭੋਗ ਪੌਣ ਵਕਤ ਤੇ ਅਰਦਾਸ ਵਕਤ ਮਹਾਰਾਜ ਜੀ ਦੇ ਉਤੇ ਚੌਰ ਹੁੰਦਾ ਰਹੇ। ਖੜੇ ਹੋ ਕੇ ਸਾਰਿਆਂ ਨੇ ਅਰਦਾਸ ਸੁਣਨੀ, ਇਕ ਸਿੰਘ ਨੇ ਕਰਨੀ ਹੈ।
- ਹਰ ਪਾਠ ਦੇ ਭੋਗ ਤੇ ਮਹਾਰਾਜ ਜੀ ਦੀ ਭੇਟਾ ਸੁੰਦਰ ਰੁਮਾਲਾ ਤੇ ਪੁਸ਼ਾਕਾ ਕਰੇ।
- ਹਰ ਪਾਠ ਤੇ ਆਦਿ, ਮਧ, ਅੰਤ ਕੜਾਹ ਪ੍ਰਸ਼ਾਦਿ ਕਰਨਾ। ਸਿਰਫ ਸਾਧਾਰਨ ਪਾਠ ਤੇ ਸਾਧਾਰਨ ਮ੍ਰਿਤਕ ਦੇ ਮਧ ਵਿਚ ਨਹੀਂ ਕੀਤਾ ਜਾਂਦਾ।
- ਪਾਠ ਦੇ ਆਰੰਭ ਵਕਤ ਅਤੇ ਭੋਗ ਪੈਣ ਤੇ ਕੀਰਤਨ ਹੋਵੇ।
- ਭੋਗ ਪਾ ਕੇ ਆਰਤੀ ਕਰਨੀ।
- ਸੰਪਟ ਅਖੰਡ ਪਾਠ ਤੇ ਕੜਾਹ ਪ੍ਰਸ਼ਾਦਿ ਰੋਜ਼ ਕਰਨਾ ਤੇ ਸਾਧਾਰਨ ਸੰਪਟ ਤੇ ਰੋਜ਼ਾਨਾ ਜਾਂ ਆਰੰਭ, ਮਧ ਅਤੇ ਤਿੰਨ ਵਾਰੀ ਹੋ ਸਕਦੀ ਹੈ।

- ਹਰ ਇਕ ਪਾਠ ਉਚੀ ਸੁਰ ਨਾਲ ਪੜ੍ਹਨਾ ।
- ਹਰ ਪਾਠ ਤੇ ਕੁੰਭ, ਧੂਪ, ਨਰੇਲ, ਜੋਤ, ਫੂਲ ਆਦਿ ਜ਼ਰੂਰ ਰਖਣੇ ।
- ਭੋਗ ਪੈਣ ਵਕਤ ਸਵਾ ਰੁਪਿਆ ਮਹਾਰਾਜ ਜੀ ਦੀ ਭੇਟਾ ਕਰਨਾ ਜੋ ਸਰੂਪ ਦੇ ਨਾਲ ਜਾਏ, ਸਗੋਂ ਪੰਜ ਰੁਪੈ ਚਾਹੀਦੇ ਹਨ ।
- ਕੜਾਹ ਪ੍ਰਸ਼ਾਦਿ ਮਹਾਰਾਜ ਜੀ ਦੇ ਸਾਹਮਣੇ ਸਜੇ ਹਥ ਰਖਣਾ ਤੇ ਸੰਪੂਰਨ ਅਨੰਦ ਸਾਹਿਬ ਦਾ ਪਾਠ ਕਰਨਾ ।
- ਦੇਗ ਠੰਢੀ ਕਰ ਕੇ ਭੋਗ ਲਾਉਣਾ, ਗਰਮ ਨੂੰ ਨਹੀਂ ਲਾਉਣਾ ।
- ਭੋਗ ਪੌਣਾ ਸ਼ੁਰੂ ਕਰਨ ਤੇ ਅਰਦਾਸ ਕਰਨ ਵਕਤ ਕੜਾਹ ਪ੍ਰਸ਼ਾਦਿ ਤੇ ਰੁਮਾਲਾ ਪਾ ਦੇਣਾ, ਪ੍ਰਸ਼ਾਦਿ ਦੇ ਤਾਬਿਆ ਮੂਲ ਮੰਤ੍ਰ ਪੜ੍ਹਦੇ ਰਹਿਣਾ ।
- ਭੋਗ ਲਾਉਣ ਵਕਤ ਪ੍ਰਸ਼ਾਦਿ ਦੇ ਵਿਚ ਖੁਰਚਣਾ ਆਦਿ ਕੋਈ ਚੀਜ਼ ਨਾ ਹੋਵੇ ।
- ਹਰ ਪਾਠ ਦੇ ਭੋਗ ਪੈਣ ਤੇ ਕੀਰਤਨ ਤੇ ਆਰਤੀ ਉਚਾਰੇ (ਬਿਨਾਂ ਮ੍ਰਿਤਕ ਪਹਲੀ ਵਾਰ ਦਾ) ਨੋਟ–ਆਰਤੀ ਦੇ ਸ਼ਬਦ ਹੀ ਪੜ੍ਹਨੇ ਹਨ ਦੀਵੇ ਨਹੀਂ ਬਾਲਣੇ।
- ਮਹਾਰਾਜ ਜੀ ਦੇ ਪ੍ਰਕਾਸ਼ ਵਾਲੀ ਥਾਂ ਪੱਕੀ ਹੋਵੇ ਤੇ ਇਸ਼ਨਾਨ ਕਰਾਇਆ ਜਾਏ । ਜੇ ਕੱਚੀ ਜਗ੍ਹਾ ਹੋਵੇ ਤਾਂ ਮਿਟੀ ਦਾ ਪੋਚਾ ਫੇਰਿਆ ਜਾਏ । ਗੋਹਾ ਕਿਤੇ ਨਹੀਂ ਵਰਤਣਾ । ਫਿਰ ਮਹਾਰਾਜ ਜੀ ਦਾ ਪ੍ਰਕਾਸ਼ ਕੀਤਾ ਜਾਵੇ । ਦੀਵਾ ਘ੍ਰਿਤ ਦਾ ਜਗੌਣਾ, ਫੁਲ ਚੜ੍ਹਾਉਣਾ, ਕਿਓੜਾ ਛਿੜਕੌਣਾ ।
- ਮਹਾਰਾਜ ਜੀ ਦਾ ਕਮਰਾ, ਬਸਤ੍ਰਾਂ ਕਰਕੇ ਸਜਾ ਕੇ ਰਖਣਾ, ਸਫਾਈ ਰਖਣੀ ।
- ਪਾਠੀ ਸਿੰਘ ਕਸੁੰਭੇ ਬਸਤ੍ਰ ਨਾ ਪਹਿਨੇ, ਬ੍ਰਹਮਚਰਜ ਧਾਰੇ । ਕਸੁੰਭੇ ਰੰਗ ਦਾ ਪੁਸ਼ਾਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਵੀ ਨਾ ਚੜ੍ਹਾਵੇ ।
- ਪਾਠ ਕਰਨ ਵਕਤ ਸਦਾ ਪਿਛੇ ਮੰਜੀ ਸਾਹਿਬ ਜੀ ਤੋਂ ਪਿਛੇ ਬੈਠੇ, ਮੰਜੀ ਸਾਹਿਬ ਜੀ ਦੇ ਥਲੇ ਪੈਰ ਨਾ ਹੋਣ ਤੇ ਉਤੇ ਕੂਹਣੀ ਅਰਕਾਂ ਆਦਿ ਰਖ ਕੇ ਨਾ ਬੈਠੇ । ਪੱਤਰਿਆਂ ਤੇ ਹਥ ਨਾ ਰਖੇ ਲੋੜ ਪਏ ਤਾਂ ਰੁਮਾਲਾ ਰਖ ਲੈਣਾ । ਪੱਤਰਾ ਸਦਾ ਸਜੇ ਹਥ ਨਾਲ ਉਪਰਲੇ ਪਾਸੇ ਤੋਂ ਉਲਟੌਣਾ ।
- ਮਹਾਰਾਜ ਜੀ ਦੀ ਬਾਣੀ, ਸਰੂਪ ਆਦਿ ਲਿਖ ਕੇ ਸੇਵਾ ਮੁਫ਼ਤ ਕਰਨੀ, ਸਵਰਗ ਦੀ ਪ੍ਰਾਪਤੀ ਹੁੰਦੀ ਹੈ।
- ਅਖੰਡ ਪਾਠ ੧੬ ਪਹਿਰਾਂ ਦੇ ਅੰਦਰ ਕਰਨਾ ਹੈ, ਮ੍ਰਿਤਕ ਪਾਠ ਦਸਵੇਂ ਦਿਨ ਹੀ, ਸਪਤਾਹਕ ਸਤਵੇਂ ਦਿਨ ਭੋਗ ਪਾਉਣੇ । ਬਾਕੀ ਜਦੋਂ ਖੁਸ਼ੀ ਹੋਵੇ ਭੋਗ ਪੌਣਾ ।
- ਹਰ ਇਕ ਪਾਠ ਰਖਣ ਵਾਸਤੇ ਜਗ੍ਹਾ ਸਾਫ ਹੋਵੇ, ਲੇਪ ਮਿਟੀ ਦਾ ਕਰਨਾ, ਜੇ ਪੱਕਾ ਹੋਵੇ ਤਾਂ ਧੋਣਾ, ਹਵਾ ਅਤੇ ਰੌਸ਼ਨੀ ਆ ਸਕੇ ।

- ੦ ਪਾਠ ਆਰੰਭ ਕਰਨ ਵਕਤ ਅਰਦਾਸ ਅਤੇ ਭੋਗ ਦੀ ਅਰਦਾਸ ਤੇ ਸਾਰੇ ਪਾਠੀ ਹਾਜ਼ਰ ਹੋਣ।
- ੦ ਅਖੰਡ ਪਾਠ ਆਰੰਭ ਕਰਨ ਲਗਿਆਂ ਪਹਿਲਾਂ ਅਰਦਾਸ ਕਰਨੀ ਫਿਰ ਹੁਕਮ ਲੈਣਾ। ਫਿਰ ੧ ਓ ਜਪੁਜੀ ਸਾਹਿਬ ਤੋਂ ਆਰੰਭ ਕਰਨਾ।
- ੦ ਮਧ ਦੀ ਅਰਦਾਸ ੭੦੫ ਅੰਗ ਤੇ ਜੈਤਸਰੀ ਵਾਰ ਦੇ ਆਰੰਭ ਸਮੇਂ ਆਰੰਭ ਕਰਨੀ, ਫਿਰ ਭੋਗ ਪਾ ਕੇ 'ਅਠਾਰਹ ਦਸ ਬੀਸ' ਮਗਰੋਂ ਜਪੁਜੀ ਸਾਹਿਬ ਦਾ ਪਾਠ ਕਰ ਕੇ ਫਿਰ ਅਰਦਾਸ ਕਰਕੇ ਫਤਹ ਬੁਲੌਣੀ ਤੇ ਫਿਰ ਹੁਕਮ ਲੈ ਕੇ ਦੇਗ ਵਰਤੌਣੀ।
- ੦ ਜਦੋਂ ਵੀ ਤਾਬਿਆ ਜਾਣਾ ਹੈ ਸਹਿਜ ਪਾਠ ਹੋਵੇ, ਚਾਹੇ ਅਖੰਡ ਪਾਠ। ਤਾਂ ਪੰਜ ਇਸ਼ਨਾਨਾ ਗੋਡਿਆਂ ਤਕ ਕਰ ਕੇ ਜਾਣਾ ਤੇ ਜੰਗਲ (ਮੈਦਾਨ) ਗਿਆ ਹੋਵੇ ਤਾਂ ਇਸ਼ਨਾਨ ਕਰ ਕੇ ਸਤਿਗੁਰਾਂ ਦੀ ਤਾਬਿਆ ਜਾਣਾ ਹੈ।

## ਗੁਰਬਾਣੀ ਅਦਬ

(੧) ਸ੍ਰੀ ਗੁਰੂ ਅਰਜਨ ਦੇਵ ਜੀ ਪਾਤਿਸ਼ਾਹੀ ਪੰਜਵੀਂ ਬਾਣੀ ਇਕੱਤ੍ਰ ਕਰਨ ਵਾਸਤੇ ਸ੍ਰੀ ਗੋਇੰਦਵਾਲ ਸਾਹਿਬ ਤੋਂ ਬਾਬਾ ਮੋਹਨ ਜੀ ਪਾਸੋਂ ਜੋ ਮਹਾਰਾਜ ਜੀ ਦੇ ਮਾਮੇ ਲਗਦੇ ਹਨ, ਉਹਨਾਂ ਪਾਸੋਂ ਪੋਥੀਆਂ ਪ੍ਰਾਪਤ ਕਰਨ ਵਾਸਤੇ ਗਲੀ ਵਿਚ ਬੈਠ ਕੇ ਬਿਨਾਂ ਬਸਤ੍ਰ ਵਿਛਾਏ ਜਸ ਕੀਰਤਨ ਕੀਤਾ ਤੇ ਪੋਥੀਆਂ ਪ੍ਰਾਪਤ ਕੀਤੀਆਂ।

(੨) ਫਿਰ ਸ੍ਰੀ ਅੰਮ੍ਰਿਤਸਰ ਨੂੰ ਆਉਣ ਵਾਸਤੇ ਪੋਥੀਆਂ ਇਕ ਪਾਲਕੀ ਵਿਚ ਸਥਾਪਨ ਕਰਕੇ ਤੇ ਆਪ ਪੈਦਲ ਨੰਗੇ ਚਰਨੀ ਸ੍ਰੀ ਅੰਮ੍ਰਿਤਸਰ ਸਾਹਿਬ ਤਕ ਚੌਰ ਕਰਦੇ ਆਏ। ਇਥੋਂ ਸਿਖਿਆ ਹੈ ਕਿ ਸਤਿਗੁਰਾਂ ਦੇ ਸਰੂਪ ਨੂੰ ਜਦੋਂ ਲੈ ਜਾਣਾ ਹੈ ਘਟ ਤੋਂ ਘਟ ਪੰਜ ਸਿੰਘ ਹੋਣ ਇਕ ਚੌਰ ਕਰੇ ਤੇ ਇਕ ਅਗੇ ਜਲ ਛਿੜਕੇ, ਇਕ ਘੰਟੀ ਵਜਾਏ ਤੇ ਸ਼ਬਦ ਪੜ੍ਹਦੇ ਨੰਗੇ ਚਰਨੀਂ ਸਾਰਿਆਂ ਨੇ ਜਾਣਾ ਹੈ। ਜੋੜਾ ਨਹੀਂ ਕਦੇ ਪਹਿਰਨਾ।

(੩) ਪੋਥੀਆਂ ਅਠਸਠ ਤੀਰਥ ਤੇ ਬਿਰਾਜਮਾਨ ਕਰ ਕੇ ਕੀਰਤਨ ਕੀਤਾ, ਸਤਿਕਾਰ ਸਹਿਤ।

(੪) ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ, ਚੌਹਾਂ ਪਾਤਿਸ਼ਾਹ ਜੀ ਦੀ ਬਾਣੀ ਤੇ ਆਪਣੀ ਬਾਣੀ ਤੇ ਭਗਤਾਂ ਦੀ ਬਾਣੀ ਭਾਈ ਗੁਰਦਾਸ ਜੀ ਪਾਸੋਂ ਲਿਖਵਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਤਿਆਰ ਕੀਤਾ, ਜੋ ਭਾਦਰੋਂ ਸੁਦੀ ਏਕਮ ਸੰਮਤ ੧੬੬੧ ਬਿਕ੍ਰਮੀ ਨੂੰ ਪਹਿਲੇ ਦਿਨ ਸ੍ਰੀ ਰਾਮਸਰ ਤੋਂ ਚੌਰ ਕਰਦੇ ਹੋਏ ਲਿਆ ਕੇ ਸ੍ਰੀ ਹਰਿਮੰਦਰ ਸਾਹਿਬ ਪ੍ਰਕਾਸ਼ ਕੀਤਾ। ਪਹਿਲਾ ਗ੍ਰੰਥੀ ਸਿੰਘ ਬਾਬਾ ਬੁਢਾ ਜੀ ਦੇ ਤਾਈਂ

ਬਣਾਇਆ ਤੇ ਸੇਵਾ ਵਾਸਤੇ ਬਾਬਾ ਜੀ ਮਹਾਰਾਜ ਜੀ ਦੀ ਤਾਬਿਆ ਬੈਠਦੇ ਤੇ ਚੌਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕਰਦੇ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਸ ਦਿਨ ਤੋਂ ਹੀ ਸ੍ਰੀ ਹਰਿ ਮੰਦਰ ਸਾਹਿਬ ਜੀ ਦੇ ਅੰਦਰ ਸੰਗਤ ਵਿਚ ਬੈਠਣਾ ਕੀਤਾ, ਚੌਰ ਆਪਣੇ ਤੇ ਨਹੀਂ ਕਰਵਾਇਆ। ਸੰਗਤਾਂ ਦੇ ਨਾਲ ਵਛਾਈ ਤੇ ਬੈਠਦੇ। ਆਪ ਜੀ ਨੇ ਸਤਿਕਾਰ ਤੇ ਅਦਬ ਕਰ ਕੇ ਸਾਨੂੰ ਸਿਖਿਆ ਦਿਤੀ— 'ਮੰਦਰ ਭਾਗ ਜੁਗਤ ਸਿਵ ਰਹਿਤਾ॥'

(੫) ਰਾਤ ਨੂੰ ਬਿਰਾਜਮਾਨ ਕਰਨ ਵਕਤ ਸ੍ਰੀ ਅਕਾਲ ਤਖਤ ਸਾਹਿਬ ਵਾਲੀ ਕੋਠੜੀ ਸਾਹਿਬ ਜੀ ਵਿਚ ਜਿਥੇ ਆਪ ਜੀ ਬਿਰਾਜਮਾਨ ਹੁੰਦੇ ਸਨ। ਉਸ ਤੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪਲੰਘ ਤੇ ਬਿਰਾਜਮਾਨ ਕਰਦੇ ਤੇ ਆਪ ਇਕ ਚਾਦਰ ਵਿਛਾ ਕੇ ਪਲੰਘ ਦੇ ਥਲੇ ਭੂਮ-ਆਸਨ ਤੇ ਬਿਰਾਜਦੇ ਰਹੇ। ਹੁਣ ਵੀ ਉਹ ਹੀ ਮ੍ਰਯਾਦਾ ਹੈ ਤੇ ਪਲੰਘ ਸਾਹਿਬ ਦੇ ਥਲੇ ਇਕ ਚਾਦਰਾ ਵਿਛਾਇਆ ਜਾਂਦਾ ਹੈ, ਸਤਿਗੁਰਾਂ ਦੀ ਯਾਦ ਵਿਚ।

(੬) ਇਸ ਪ੍ਰਕਾਰ ਇਕ ਸਮੇਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਪਲੰਘ ਤੇ ਬਿਰਾਜਮਾਨ ਸਨ ਤੇ ਕਾਬਲ ਆਦਿ ਤੋਂ ਸੰਗਤ ਆਈ ਤੇ ਥਲੇ ਬੈਠ ਕੇ ਕੀਰਤਨ ਸ਼ੁਰੂ ਕਰ ਦਿਤਾ, ਸਤਿਗੁਰੂ ਜੀ ਸੁਣ ਕੇ ਝਟ ਉਠੇ ਛੇਤੀ ਉਠਣ ਕਾਰਣ ਗੋਡੇ ਤੇ ਪਲੰਘ ਨਾਲ ਵਜ ਕੇ ਸਟ ਲਗੀ। ਸਿਖਾਂ ਦੇ ਪੁਛਣ ਤੇ ਕਿਹਾ ਕਿ ਕੀਰਤਨ ਹੁੰਦੇ ਪਲੰਘ ਤੇ ਬੈਠਣਾ ਕੀਰਤਨ ਦੇ ਅਦਬ ਵਿਚ ਬੜਾ ਭਾਰੀ ਫਰਕ ਪੈਂਦਾ ਹੈ ਬਾਣੀ ਸਤਿਕਾਰ ਅਸੀਂ ਨਾ ਕਰਾਂਗੇ ਤਾਂ ਫਿਰ ਸੰਗਤਾਂ ਕਿਵੇਂ ਕਰਨਗੀਆਂ?

ਇਹ ਸਤਿਕਾਰ ਮਹਾਰਾਜ ਜੀ ਨੇ ਆਪ ਰਖ ਕੇ ਸਾਨੂੰ ਸਿਖਿਆ ਦਿਤੀ ਹੈ। ਸਾਨੂੰ ਇਹਨਾਂ ਸਿਖਿਆ ਨੂੰ ਮੰਨਣਾ ਚਾਹੀਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਲੈ ਜਾਣ ਵਾਸਤੇ ਨੰਗੇ ਪੈਰੀਂ ਚੌਰ ਕਰਦੇ ਹੋਏ, ਪਾਣੀ ਛਿੜਕਦੇ ਹੋਏ ਜਾਣਾ ਚਾਹੀਦਾ ਹੈ ਘਟ ਤੋਂ ਘਟ ਪੰਜ ਸਿੰਘ ਨਾਲ ਜ਼ਰੂਰ ਹੋਣ। ਮਹਾਰਾਜ ਜੀ ਦੇ ਕਮਰੇ ਵਿਚ ਹਮੇਸ਼ਾਂ ਭੁੰਜੇ ਸੌਣਾ ਚਾਹੀਦਾ ਹੈ।

ਮਹਾਰਾਜ ਜੀ ਦੇ ਤਖਤ ਤੇ, ਅਤੇ ਸਾਹਮਣੇ ਕਿਤੇ ਵੀ ਗੱਦੀ ਲਾ ਕੇ ਨਹੀਂ ਬੈਠਣਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਤਖਤ ਤਿਆਰ ਕਰ ਕੇ ਮੰਜੇ ਸਾਹਿਬ ਥਲੇ ਇਕ ਵਾਧੂ ਕਪੜਾ ਵਿਛਾਣਾ ਚਾਹੀਦਾ ਹੈ। ਗ੍ਰੰਥੀ ਸਿੰਘ ਥਲੇ ਇਕ ਕਪੜਾ ਘਟ ਹੋਵੇ। ਮਹਾਰਾਜ ਜੀ ਦੇ ਹਜੂਰ ਸਿਰਫ ਕੀਰਤਨ ਦੇ ਥਲੇ ਇਕ ਕਪੜਾ ਵਿਛਾਇਆ ਜਾ ਸਕਦਾ ਹੈ ਤੇ ਮਹਾਰਾਜ ਜੀ ਬਾਣੀ ਪੋਥੀਆਂ ਆਦਿਕ ਥਲੇ ਹੋਰ ਕਿਤੇ ਨਹੀਂ। ਜਿਸ ਜਗ੍ਹਾ ਕੀਰਤਨ ਹੁੰਦਾ ਹੋਵੇ ਸਾਹਮਣੇ ਮੰਜੇ ਤੇ ਨਹੀਂ ਬੈਠਣਾ, ਜਿਥੇ ਸੰਗਤ ਬੈਠੀ ਹੋਵੇ ਸਾਹਮਣੇ ਮੰਜੇ ਤੇ ਨਹੀਂ ਬੈਠਣਾ, ਲੰਗਰ ਛਕਦੀ ਹੋਵੇ ਸੰਗਤ ਤਾਂ ਵੀ ਮੰਜੇ ਤੇ ਨਹੀਂ ਬੈਠਣਾ।

**ਸੰਤ ਮਹਾਂ ਪੁਰਖ ਭਿੰਡਰਾਂ ਵਾਲੇ**—ਜਦੋਂ ਗੁਰਬਾਣੀ ਸੁਣਦੇ ਤਾਂ ਬਾਣੀ ਪੜ੍ਹਨ ਵਾਲੇ ਸਿੰਘ ਨੂੰ ਉਚੀ ਥਾਂ ਬਿਠੌਂਦੇ ਹਨ। ਕਥਾ ਕੀਰਤਨ ਕਰਨ ਵਕਤ ਕਥਾ ਕੀਰਤਨ ਦੇ ਸਤਿਕਾਰ ਲਈ ਵਛਾਈ ਕੀਤੀ ਜਾਂਦੀ ਹੈ। ਕੀਰਤਨ ਕਥਾ ਦੇ ਭੋਗ ਪੈਣ ਤੋਂ ਝੱਟ ਵਿਛਾਈ ਚੁਕੀ ਜਾਂਦੀ ਹੈ। ਮਹਾਂ ਪੁਰਖ ਸਦਾ ਸੰਗਤ ਦੇ ਨਾਲ ਦਰੀ ਤੇ ਬੈਠਦੇ ਹਨ। ਕਥਾ ਕਰਨ ਵਕਤ ਗ੍ਰੰਥੀ ਸਿੰਘ ਸਜੇ ਪਾਸੇ ਤੇ ਮਹਾਂ ਪੁਰਖ ਖਬੇ ਪਾਸੇ ਬੈਠ ਕੇ ਕਥਾ ਕਰਦੇ ਹਨ। ਪੰਜਵੇਂ ਪਾਤਿਸ਼ਾਹ ਜੀ ਦਾ ਹੁਕਮ ਹੈ—

ਸ੍ਰੀ ਦਰਬਾਰ ਕਰਾਇ ਇਸਨਾਨਾ॥
ਨਵੀਨ ਪੁਸ਼ਾਕ ਸਿੰਘਾਸਣ ਬਾਨਾ॥
ਸਦਾ ਘਿਰਤ ਕੀ ਜੋਤ ਜਗਾਵੇ॥
ਇਹ ਬਿਧ ਕਰ ਸੇਵੇ ਫਲ ਪਾਵੇ॥
ਏਕ ਜਾਮ ਜਬ ਨਿਸ ਰੁਕ ਜਾਵੈ॥
ਗੁਰੂ ਗ੍ਰੰਥ ਜੀ ਪੁਨ ਹੀਆਂ ਆਵੈ॥
'ਲੈ ਅਵਾਜ ਜਪੁਜੀ ਕਾ ਪਾਠ॥'
'ਸਾਰੋ ਦਿਨਸ ਕੀਰਤਨ ਹੋਵੈ॥'

(ਇਹ ਹਰਿਮੰਦਰ ਸਾਹਿਬ ਦੀ ਕੁਛ ਕੁ ਮ੍ਰਯਾਦਾ ਹੈ)

## ੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥

ਗੁਰ ਪ੍ਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ॥
ਆਪਾ ਮਧੇ ਆਪ ਪ੍ਰਗਾਸਿਆ ਪਾਇਆ ਅੰਮ੍ਰਿਤੁ ਨਾਮੁ॥

ਸ੍ਰੀ ਅਕਾਲ ਪੁਰਖ ਵਾਹਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਜੋ ਸਿੰਘਾਂ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਕਥਾ ਪੜ੍ਹਨ ਦੇ ਨਿਯਮ ਗੁਰੂ ਕਾਂਸ਼ੀ ਰਖਾਏ—

(੧) ਅੰਮ੍ਰਿਤ ਧਾਰੀ ਹੋਵੇ, ਦਸਾਂ ਸਤਿਗੁਰਾਂ ਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਹੋਰ ਕਿਸੇ ਦੇਹ ਨੂੰ ਗੁਰੂ ਨਾ ਮੰਨੇ। ਗਾਤਰੇ, ਕਿਰਪਾਨ ਧਾਰੀ ਹੋਵੇ, ਪੰਜ ਕਕਾਰ ਦੀ ਰਹਿਤ ਰਖਦਾ ਹੋਵੇ, ਪੰਜਾਂ ਕੁਰਹਿਤਾਂ ਤੋਂ ਬਚਿਆ ਹੋਵੇ। ਨਿਤਨੇਮ ਦੀ ਬਾਣੀ ਦਾ ਨਿਯਮੀ ਹੋਵੇ। ਪੰਜ ਗ੍ਰੰਥੀ ਆਦਿ ਪਾਠ ਕਰਦਾ ਹੋਵੇ। ਸਾਰੀ ਨਿਤਨੇਮ ਦੀ ਬਾਣੀ ਪੰਜ ਗ੍ਰੰਥੀ ਜ਼ਬਾਨੀ ਕੰਠ ਹੋਵੇ।

ਮੂਲ ਮੰਤ੍ਰ, ਗੁਰਮੰਤ੍ਰ, ਅੰਮ੍ਰਿਤ ਨਾਮ ਦਾ ਅਭਿਆਸੀ ਹੋਵੇ।

(੨) ਮੂਲ ਮੰਤ੍ਰ, ਗੁਰਮੰਤ੍ਰ, ਅੰਮ੍ਰਿਤ ਨਾਮ ਦਾ ਅਭਿਆਸੀ ਹੋਵੇ।

(੩) ਨਿੰਮ੍ਰਤਾ ਸਹਿਤ ਮਨ ਬਾਣੀ ਸਰੀਰ ਕਰਕੇ ਹੋਵੇ ਲੜਾਕਾ ਨਾ ਹੋਵੇ।

(੪) ਸਭ ਸੰਗਤ ਨਾਲ ਗੁਰੂ ਕਾ ਰੂਪ ਜਾਣ ਕੇ ਪਰੇਮ ਕਰਦਾ ਹੋਵੇ। ਰਾਗ ਦਵੈਖ ਤੋਂ ਰਹਿਤ ਇਕ ਰਸ ਪਰੇਮੀ ਹੋਵੇ।

(੫) ਖਾਲਸਾ ਪੰਥ ਦੀ ਜਥੇਬੰਦੀ ਵਿਚ ਆਪ ਨੂੰ ਸਦਾ ਜਾਣੇ। ਪੰਥ ਤੋਂ ਉਲਟ ਕਦੇ ਨਾ ਹੋਵੇ। ਪੰਥ ਦੀ ਨਿੰਦਾ ਨਾ ਕਰੇ। ਸ਼ਸਤ੍ਰਧਾਰੀ ਸੂਰਬੀਰ ਧਰਮ ਦੀ ਰਾਖੀ ਵਾਸਤੇ ਸਮੇਂ ਸਿਰ ਸੀਸ ਕੁਰਬਾਨ ਕਰ ਦੇਵੇ। ਕਾਇਰ ਨਾ ਬਣੇ।

(੬) ਦਸਮ ਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦਾ ਸ਼ੁਧ ਪਾਠ ਕਰਨ ਵਾਲਾ ਤੇ ਅਰਥ ਪਕੌਣ ਵਾਲਾ ਹੋਵੇ।

(੭) ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਨੂੰ '੧ ਓ' ਤੋਂ ਲੈਕੇ 'ਅਠਾਰਹ ਦਸ ਬੀਸ' ਤਕ ਸੰਪੂਰਨ ਸਰੂਪ ਜਾਣ ਕੇ ਭਾਵਨਾ ਕਰੇ।

(੮) ਗੁਰੂ ਇਤਿਹਾਸ ਦਸਾਂ ਗੁਰਾਂ ਦਾ ਪੂਰਾ ਜਾਨਣ ਵਾਲਾ ਹੋਵੇ।

(੯) ਭਾਈ ਗੁਰਦਾਸ ਜੀ ਦੀ ਬਾਣੀ ਅਤੇ ਭਾਈ ਨੰਦ ਲਾਲ ਜੀ ਦੀ ਬਾਣੀ ਦੇ ਅਰਥ ਪੜੇ। ਦਸਮ ਦੀ ਬੀੜ ਸਾਰੀ ਸ੍ਰੀ ਮੁਖਵਾਕ ਨਿਸਚਾ ਕਰ ਕੇ ਪੜੇ।

(੧੦) ਹੋਰ ਮਤ ਦੇ ਪੁਸਤਕ ਯੋਗ ਵੇਦਾਂਤ ਆਦਿ ਦੇ ਸਿਧਾਂਤ ਦਾ ਚੰਗਾ ਜਾਣੂ ਹੋਵੇ।

(੧੧) ਇਕ ਪ੍ਰਮੇਸ਼ਰ ਦਾ ਦ੍ਰਿੜ ਵਿਸ਼ਵਾਸੀ ਆਸ਼ਕ ਹੋਵੇ। ਦੋਵੇਂ ਵਕਤ ਸਤਿ ਸੰਗਤ ਕਰਦਾ ਹੋਵੇ। ਯਥਾ ਸ਼ਕਤ ਲੰਗਰ ਲੀੜੇ ਦੀ ਸੇਵਾ ਕਰਨ ਦਾ ਉਦਮੀ ਹੋਵੇ।

(੧੨) ਕਿਸੇ ਮਤ ਨਾਲ ਵੈਰ ਨਾ ਕਰੇ, ਸਾਰਿਆਂ ਵਿਚ ਪ੍ਰਮੇਸ਼ਰ ਇਕੋ ਜਿਹਾ ਵਿਆਪਕ ਜਾਣ ਕੇ ਹਿਤ ਕਰੇ। ਜ਼ੁਲਮ ਦਾ ਵੈਰੀ ਹੋਵੇ, ਆਪਣੇ ਖਾਲਸਾ ਧਰਮ ਵਿਚ ਪੱਕਾ ਹੋਵੇ।

(੧੩) ਮਨ ਵਿਚ ਪੂਰਨ ਗਿਆਨ, ਮੁਖ ਵਿਚ ਕੀਰਤਨ ਭਗਤੀ, ਸਰੀਰ ਕਰਕੇ ਵੈਰਾਗ ਦਾ ਵਰਤਾਰਾ, ਸਾਧ ਸੰਗਤ ਜੀ ਦੀ ਸੇਵਾ ਕਰੇ।

(੧੪) ਆਪਣੇ ਗੁਣਾਂ ਦੀ ਸ਼ਲਾਘਾ ਤੇ ਪ੍ਰਾਇ ਅਉਗੁਣ ਨਾ ਕਰੇ, ਜੀਵਾਂ ਨੂੰ ਦੁਖ ਨਾ ਦੇਵੇ। ਕਪਟ ਤੋਂ ਰਹਿਤ ਹੋਵੇ, ਗੁਰ ਸੇਵੀ ਹੋਵੇ।

(੧੫) ਪ੍ਰਮੇਸ਼ਰ ਦਾ ਅਨਿੰਨ ਭਗਤ ਹੋਵੇ। ਗੁਰ ਸਿਖੀ ਨੂੰ ਸਭ ਤੋਂ ਉਚੀ ਜਾਣੇ। ਦੁਖ ਸੁਖ ਵਿਚ ਸਮ ਚਿਤ ਰਹੇ। ਬਾਹਿਜ ਮੁਖ ਦੀ ਸੰਗਤ ਨਾ ਕਰੇ। ਸਭ ਗਿਆਨ ਧਿਆਨ ਨਾਲੋਂ ਨਾਮ ਨੂੰ ਵਡਾ ਜਾਣ ਕੇ ਜਪੇ ਗੁਰਮਤ ਦੁਆਰਾ, ਮੁਕਤੀ ਦਾਤਾ ਕੇਵਲ ਨਾਮ ਦ੍ਰਿੜ ਕਰੇ।

(੧੬) ਨਾਮ ਦੀ ਦ੍ਰਿੜਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੇ ਹਜ਼ੂਰ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕਣ ਵੇਲੇ ਕੀਤੀ ਹੋਵੇ। ਦ੍ਰਿੜ ਲਿਵ ਲਗੀ ਹੋਵੇ।

(੧੭) ਸ਼ਰਾਬ, ਮਾਸ ਤੇ ਹੋਰ ਕੋਈ ਅਮਲ ਨਾ ਵਰਤਦਾ ਹੋਵੇ, ਹਠ, ਚੁਗਲੀ, ਈਰਖਾ, ਪਾਰਟੀ ਬਾਜ਼ੀ ਤੋਂ ਰਹਿਤ ਹੋਵੇ। ਕਾਮ ਆਦਿ ਪੰਜਾਂ ਵਿਕਾਰਾਂ ਤੋਂ ਡਰਦਾ ਰਹੇ।

(੧੮) ਅਲਪ ਅਹਾਰੀ ਹੋਵੇ, ਥੋਹੜਾ ਸੌਂਦਾ ਹੋਵੇ। ਥੋਹੜਾ ਬੋਲਦਾ ਹੋਵੇ, ਨਾਮ ਰੰਗ ਵਿਚ ਰਤਾ ਹੋਵੇ। ਅੰਮ੍ਰਿਤ ਨਾਮ ਦਾ ਦ੍ਰਿੜ ਵਿਸ਼ਵਾਸੀ ਹੋਵੇ।

(੧੯) ਧਾਰਮਕ ਖਿਆਲਾਂ ਵਿਚ ਪੱਕਾ ਹੋਵੇ। ਪ੍ਰੀਤ ਨਾਲ ਪੜ੍ਹਦਾ ਹੋਵੇ। ਕੁਤਰਕੀ ਨਾ ਹੋਵੇ। ਸਮਝਣ ਵਿਚ ਚਤੁਰ ਹੋਵੇ, ਆਲਸ-ਹੀਣ ਹੋਵੇ।

(੨੦) ਸਰੀਰ ਦੀ ਸ਼ੁਧੀ ਰਖੇ, ਪਾਖੰਡੀ ਨਾ ਹੋਵੇ। ਸਤਿਗੁਰਾਂ ਦੇ ਸਿਧਾਂਤ ਤੋਂ ਵਿਰੁਧ ਦਾ ਤਿਆਗ ਕਰੇ। ਬਕਤੇ ਨਾਲ ਪ੍ਰੀਤਵਾਨ ਹੋਵੇ। ਚਤੁਰ ਇਕਾਂਤ ਦੇਸ਼ ਵਿਚ ਵਿਦਿਆ ਪਕਾਵੇ।

(੨੧) ਅੰਮ੍ਰਿਤ ਵੇਲੇ ਜਾਗਣ ਵਾਲਾ ਹੋਵੇ, ਇਸ਼ਨਾਨ ਦਾ ਹਰ ਰੋਜ਼ ਨਿਯਮੀ ਹੋਵੇ। ਸੰਗਤ ਦੀ ਜਥੇਬੰਦੀ ਵਿਚ ਰਹੇ। ਆਗਿਆਕਾਰੀ ਹੋਵੇ।

(੨੨) ਲਾਲਚ ਤੋਂ ਰਹਿਤ ਹੋਵੇ, ਪੜ੍ਹਨ ਪੜ੍ਹਾਉਣ ਦੀ ਮੁਫਤ ਸੇਵਾ ਕਰਦਾ ਹੋਵੇ। ਦੇਸ਼ ਇਲਾਕੇ ਆਦਿ ਦੀ ਮੇਰ ਤੋਂ ਰਹਿਤ ਹੋ ਕੇ ਗੁਰਮਤ ਦਵਾਰਾ ਗੁਰਮਤ ਦਾ ਪ੍ਰਚਾਰ ਕਰੇ।

(੨੩) ਆਪ ਜੋ ਵਿਦਿਆ ਪੜ੍ਹੀ ਪ੍ਰਾਪਤ ਕੀਤੀ ਹੋਵੇ। ਅਗੇ ਸੰਗਤਾਂ ਵਿਚ ਪਰੇਮ ਨਾਲ ਪੜ੍ਹਾਵੇ। ਆਪ ਦੇ ਸਰੀਰ ਨਾਲੋਂ ਸਾਰੇ ਸਿੰਘਾਂ ਦਾ ਜ਼ਿਆਦਾ ਅਦਬ ਕਰੇ, ਪਿਆਰ ਕਰੇ।

(੨੪) ਠੱਗੀ ਨਾ ਮਾਰੇ, ਝੂਠ ਨਾ ਬੋਲੇ, ਹਰ ਹਾਲਤ ਵਿਚ ਪਿਆਰੀ ਸਿਖੀ ਨਾ ਤਿਆਗੇ। ਨਾਸਤਕ ਨਾ ਹੋਵੇ। ਮਨ ਬਾਣੀ ਸਰੀਰ ਕਰ ਕੇ ਗੁਰਾਂ ਨੂੰ ਅੰਗ ਸੰਗ ਜਾਣੇ।

(੨੫) ਨਿਰ ਅਭਿਮਾਨ ਹੋ ਕੇ, ਸਚਾ ਪਰੇਮ ਲਾ ਕੇ ਆਪ ਨਾਮ ਜਪੇ। ਹੋਰਨਾਂ ਤੋਂ ਜਪਾਏ। ਜੀਵਨ ਮੁਕਤੀ ਪਾਵੇ।

**ਬੇਨਤੀ**—ਇਹ ਨਿਯਮ ਦੋ ਜਹਾਨ ਦੇ ਵਾਲੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਗੁਰੂ ਕਾਂਸ਼ੀ ਸ੍ਰੀ ਦਮਦਮੇ ਸਾਹਿਬ ਤਖਤ ਵਿਖੇ ਰਖਾਏ ਸਨ। ਤਿਨ੍ਹਾਂ ਨਿਯਮਾਂ ਵਿਚ ਸ੍ਰੀ ਮਾਨ ਸੰਤ ਸੁੰਦਰ ਸਿੰਘ ਜੀ ਸਾਰੀ ਉਮਰ ਵਰਤੇ। ਇਕੋ ਵਾਰ

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੀ ਸੰਥਿਆ ਕਥਾ ਪੜ੍ਹਾਈ ਅਤੇ ਆਪ ਰਹੇ।
ਵਿਦਿਆਰਥੀਆਂ ਨੂੰ ਇਹਨਾਂ ਨਿਯਮਾਂ ਵਿਚ ਰਖਿਆ, ਜਿਨ੍ਹਾਂ ਵਿਚੋਂ ੧੦੦੦

ਆਪ ਜੀ ਨੇ ਤਕਰੀਬਨ ੧੩੦੦ ਸੌ ਸਿੰਘ ਪੜ੍ਹਾਇਆ। ਪਾਠੀ, ੨੦੦ ਪ੍ਰਚਾਰਕ, ੧੦੦ ਗਿਆਨੀ ਹੋਏ। ਸਦਾ ਜਥੇ ਸਮੇਤ ਵਿਚਰਦੇ। ੪੦-੫੦ ਸਿੰਘ ਹਮੇਸ਼ਾਂ ਨਾਲ ਰਹਿੰਦੇ। ਕਥਾ ਪੜ੍ਹਾਉਂਦੇ, ਗੁਰਮਤ ਦਾ ਪ੍ਰਚਾਰ ਕਰਦੇ ਅਤੇ ਅੰਮ੍ਰਿਤ ਛਕਾ ਕੇ ਨਵੇਂ ਸਿੰਘ ਤਿਆਰ ਕਰਦੇ, ਸਾਰੇ ਦੇਸਾਂ ਵਿਚ ਵਿਚਰਦੇ। ਵਿਦਿਆਰਥੀਆਂ ਦਾ ਲੰਗਰ, ਬਸਤ੍ਰ, ਕਰਾਇਆ ਆਦਿ ਦਾ ਖਰਚ, ਹੋਰ ਸਰੀਰਕ ਲੋੜਾਂ ਦੀ ਸੇਵਾ ਆਪ ਕਰਦੇ ਤੇ ਸੰਗਤਾਂ ਤੋਂ ਕਰਾਉਂਦੇ। ਇਉਂ ਸਾਰੀ ਜ਼ਿੰਦਗੀ ਗੁਰੂ ਪੰਥ ਦੀ ਸੇਵਾ ਵਿਚ ਲਾਈ। ਸਤ ਲਖ ਨੂੰ ਅੰਮ੍ਰਿਤ ਛਕਾਇਆ।

**ਗੁਰਬਾਣੀ ਦਾ ਅਦਬ**—ਇਸ਼ਨਾਨ ਕਰੇ ਤੋਂ ਬਿਨਾਂ ਤੇ ਜੋੜੇ ਵਾਲੇ ਚਰਨ ਧੋਤੇ ਤੋਂ ਬਿਨਾਂ ਕਦੀ ਵੀ ਗੁਰੂ ਮਹਾਰਾਜ ਜੀ ਦੀ ਤਾਬਿਆ ਨਹੀਂ ਬੈਠਣਾ ਚਾਹੀਦਾ। ਜੁਰਾਬਾਂ, ਦਸਤਾਨਿਆਂ, ਪਜਾਮੇ ਆਦਿ ਸਹਿਤ ਨਹੀਂ ਬੈਠਣਾ ਚਾਹੀਦਾ। ਤਾਬਿਆ ਬੈਠਿਆਂ ਮੂਖ, ਮੁੱਛਾਂ ਆਦਿਕ ਨੂੰ ਹਥ ਲਾ ਕੇ ਜਾਂ ਖਾਰਸ਼ ਵਗੈਰਾ ਕਰ ਕੇ ਗੁਰੂ ਮਹਾਰਾਜ ਜੀ ਦੇ ਸਰੂਪ ਨੂੰ ਹਥ ਨਹੀਂ ਲਾਉਣਾ ਚਾਹੀਦਾ। ਬਸਤਰ ਹਥ ਵਿਚ ਲੈ ਕੇ ਸਫਾਈ ਕਰੇ। ਤਾਬਿਆ ਬੈਠਾ ਇਲਾਚੀ ਆਦਿ ਨਾ ਖਾਇ।

ਜਿਸ ਕਮਰੇ ਵਿਚ ਮਹਾਰਾਜ ਜੀ ਹੋਣ ਓਥੇ ਮੰਜਾ ਸਾਹਿਬ ਆਦਿਕ ਨਹੀਂ ਡਾਹੁਣਾ ਚਾਹੀਦਾ, ਭੂਮ ਆਸਣ ਬੈਠੇ। ਸਰੀਰ ਦੀ ਅਪਵਿਤ੍ਰਤਾ ਵੇਲੇ (ਸੁਪਨ ਦੋਸ਼ ਆਦਿ) ਸਣੇ ਕੇਸੀ ਇਸ਼ਨਾਨ ਕਰੇ, ਧੋਤੇ ਹੋਏ ਬਸਤ੍ਰ ਪਹਿਨੇ, ਅਰਦਾਸ ਕਰ ਕੇ, ਜਪੁਜੀ ਸਾਹਿਬ ਜੀ ਦਾ ਪਾਠ ਕਰਕੇ ਤਾਬਿਆ ਜਾਵੇ। ਘਿਉ ਦਾ ਦੀਵਾ ਜਗਾਏ, ਧੂਪ ਧੁਖਾਏ, ਕੀਰਤਨ ਕਰੇ। ਮਹਾਰਾਜ ਜੀ ਦੇ ਸਰੂਪ ਵਿਚ ਕਾਗਜ਼, ਤਾਗੇ ਆਦਿ ਦੀ ਨਿਸ਼ਾਨੀ ਨਾ ਰਖੇ। ਦਸ ਗੁਰੂ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੱਖ ਬਿਰਾਜ ਰਹੇ ਹਨ। ਇਉਂ ਭਾਵਨਾ ਕਰ ਕੇ ਬਾਣੀ ਦੀ ਆਗਿਆ ਮੰਨੇ।

ਪਾਠ ਕਰਨ ਵਕਤ ਮਹਾਰਾਜ ਸਾਹਿਬ ਜੀ ਦੀ ਮੰਜੀ ਸਾਹਿਬ ਥਲੇ ਪੈਰ ਨਾ ਹੋਵੇ, ਪਿਛੇ ਹਟਕੇ ਬੈਠੇ ਥਲੇ ਚੌਂਕੜੀ ਮਾਰ ਕੇ ਕਦੇ ਨਾ ਬੈਠੇ। ਮਹਾਰਾਜ ਜੀ ਦੇ ਪੱਤਰਿਆਂ ਤੇ ਹਥ ਰਖ ਕੇ ਪਾਠ ਨਾ ਕਰੇ। ਪੱਤਰਾ ਸਦਾ ਸਜੇ ਹਥ ਨਾਲ ਉਪਰਲੇ ਪਾਸਿਓਂ ਪਲਟੇ। ਪਤਰਿਆਂ ਨੂੰ ਗਿਲੇ ਜਾਂ ਥਿੰਦੇ ਹਥ ਨਾ ਲਾਏ, ਪੱਤਰੇ ਤੇ ਕੋਈ ਦਾਗ ਨਾ ਪਏ, ਹਵਾ ਆਦਿਕ ਤੇਜ ਹੋਵੇ ਤਾਂ ਰੁਮਾਲਾ ਉਪਰ ਰਖਕੇ ਪੱਤਰੇ ਫੜੇ, ਬਿਨਾਂ ਰੁਮਾਲੇ ਤੋਂ ਹਥ ਨਾ ਰਖੇ ਮੰਜੀ ਸਾਹਿਬ ਜੀ ਉਤੇ ਕੂਹਣੀ (ਅਰਕ) ਨਾ ਰਖੇ। ਆਪਣੇ ਸਹਾਰੇ ਬੈਠੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਚੰਦੋਏ (ਚਾਨਣੀ) ਤੋਂ ਬਿਨਾਂ ਕਦੇ ਵੀ ਪ੍ਰਕਾਸ਼ ਨਹੀਂ ਕਰਨੇ।

ਇਹ ਨਿਯਮ ਬਿਕ੍ਰਮੀ ਸੰਮਤ ੧੭੬੨ ਵਿਸਾਖੀ ਨੂੰ ਪਾਤਿਸ਼ਾਹੀ ਦਸਵੀਂ ਜੀ ਨੇ ਅਠਤਾਲੀ ਸਿੰਘਾਂ ਤੋਂ ਰਖਾਏ ਸਨ। ੧੭੬੨ ਬਿਕ੍ਰਮੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਕੰਠੋਂ ਉਚਾਰੀ ਤੇ ਭਾਈ ਮਨੀ ਸਿੰਘ ਜੀ ਤੋਂ ਲਿਖਵਾਈ ਤੇ ਸਿੰਘਾਂ ਨੂੰ ੯ ਮਹੀਨਿਆਂ ੯ ਦਿਨਾਂ ਵਿਚ ਅਰਥ ਪੜ੍ਹਾਏ ਤੇ ਨਿਯਮ ਰਖਾਏ।

ਨੋਟਃ–ਗੁਰਦਵਾਰਿਆਂ ਦੀ ਰਖਿਆ ਕਰਨੀ ਤੇ ਪਵਿਤ੍ਰਤਾ ਨੂੰ ਕਾਇਮ ਰਖਵਾਈ ਲਹਿਰ ਸਾਧ ਸੰਗਤ ਜੀ! ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਆ ਕੇ। ਜਦੋਂ ਸਿਧਾਂ ਨੇ ਸਤਿਗੁਰੂ ਸਾਹਿਬ ਜੀ ਦੇ ਪੰਜੇ ਵਾਲਾ ਪਿਪਲ ਸਾੜ ਦਿਤਾ ਸੀ, ਉਸ ਦੀ ਰਖਿਆ ਕੀਤੀ ਸੀ। ਚੰਦਨ ਦੇ ਛਿਟੇ ਛਿੜਕ ਕੇ ਮਹਾਰਾਜ ਸਾਹਿਬ ਜੀ ਨੇ ਹਰਾ ਕਰ ਦਿਤਾ ਸੀ। ਇਥੇ ਨਾਨਕ ਮਤੇ ਪਹਿਲਾਂ ਗੁਰਦਵਾਰੇ ਦੀ ਰਖਿਆ ਕਰਨ ਵਾਸਤੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਪਹਿਲਾਂ ਲਹਿਰ ਤੋਰੀ ਸੀ।

**ਕੜਾਹ ਪ੍ਰਸ਼ਾਦਿ**–ਕੜਾਹ ਪ੍ਰਸ਼ਾਦਿ ਗੁਰੂ ਘਰ ਵਿਚ ਅੰਮ੍ਰਿਤ ਰੂਪ ਕਰ ਕੇ ਮੰਨਿਆਂ ਗਿਆ ਹੈ। ਮਹਾਰਾਜ ਜੀ ਦਾ ਹੁਕਮ ਹੈ ਕਿ ਤ੍ਰਿਭਾਵਲੀ ਕੜਾਹ ਪ੍ਰਸ਼ਾਦਿ ਕਰਕੇ ਭੋਗ ਲਵਾਇਆ ਜਾਏ। ਕੜਾਹ ਪ੍ਰਸ਼ਾਦਿ ਦੀ ਮ੍ਰਯਾਦਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪ੍ਰਗਟ ਕੀਤੀ ਹੈ।

ਇਕ ਵੇਰ ਸਾਰੇ ਸਿੱਧ ਬ੍ਰਿਧ ਰੂਪ ਧਾਰ ਕੇ, ਬਿਨਾਂ ਦੰਦਾਂ ਤੋਂ ਹੋ ਕੇ ਬੈਠ ਗਏ ਤੇ ਕਹਿਣ ਲਗੇ–ਮਹਾਰਾਜ ਜੀ! ਅਸੀਂ ਦੰਦਾਂ ਤੋਂ ਹੀਣ ਹੋਣ ਕਰ ਕੇ ਸਖਤ ਚੀਜ਼ ਖਾ ਨਹੀਂ ਸਕਦੇ ਤੇ ਭੁਖ ਵੀ ਲਗੀ ਹੈ ਸੋ ਕਿਰਪਾ ਕਰ ਕੇ ਕੁਛ ਛਕਾਉਣਾ ਕਰੋ। ਤਾਂ ਮਹਾ-ਰਾਜ ਜੀ ਨੇ ਘਿਉ, ਮੈਦਾ, ਖੰਡ ਤਿੰਨੇ ਬਰਾਬਰ ਲੈ ਕੇ ਕੜਾਹ ਪ੍ਰਸ਼ਾਦਿ ਤਿਆਰ ਕਰਕੇ ਖੁਆਇਆ ਤੇ ਸਿਖਾਂ ਤਾਈਂ ਹੁਕਮ ਕੀਤਾ ਕਿ ਸਾਨੂੰ ਤਿੰਨ ਮੇਲ ਦਾ ਪੰਚਾਮ੍ਰਿਤ ਦਾ ਪ੍ਰਵਾਨ ਹੋਇਆ ਕਰੇਗਾ। ਇਸ ਵਾਸਤੇ ਤਿਰਭਾਵਲੀ ਬਣਾ ਕੇ ਭੋਗ ਲਗਾਇਆ ਕਰੋ। ਜਿਵੇਂ ਅਕਾਲ ਪੁਰਖ ਸਭ ਤੋਂ ਉਤਮ ਹਨ। ਜਿਵੇਂ ਉਹਨਾਂ ਦੀ ਬਾਣੀ ਸਭ ਤੋਂ ਸ਼ਿਰੋਮਣੀ ਓਵੇਂ ਹੀ ਇਹ ਕੜਾਹ ਪ੍ਰਸ਼ਾਦਿ ਵੀ ਸਭ ਤੋਂ ਉਤਮ ਤੇ ਅੰਮ੍ਰਿਤ ਰੂਪ ਹੈ।

**ਬਨਾਉਣ ਦਾ ਤਰੀਕਾ**–ਕੜਾਹ ਪ੍ਰਸ਼ਾਦਿ ਕਰਨ ਵਾਲਾ ਸਿੰਘ ਰਹਿਤ ਵਾਲਾ ਹੋਵੇ। ਜੋ ਪੰਜ ਕਕਾਰ ਦਾ ਧਾਰਨੀ ਹੋਵੇ, ਅੰਮ੍ਰਿਤ ਛਕਿਆ ਹੋਵੇ ਤੇ ਉਸ ਨੇ ਕੋਈ ਕੁਰਹਿਤ ਨਾ ਕੀਤੀ ਹੋਵੇ। ਹਰ ਰੋਜ਼ ਇਸ਼ਨਾਨ ਕਰਨ ਵਾਲਾ ਹੋਵੇ। ਬਾਣੀ ਦਾ ਨਿਤਨੇਮੀ ਹੋਵੇ। ਚੰਗੀ ਰਹਿਤ ਵਾਲਾ ਹੋਵੇ। ਇਸ਼ਨਾਨ ਪਹਿਲਾਂ ਆਪ ਕਰੇ ਅਤੇ ਫੇਰ ਭਾਂਡਿਆਂ ਨੂੰ ਸਾਫ ਰੇਤੇ ਨਾਲ ਮਾਂਜਣਾ ਕਰੇ। ਫੇਰ ਸੋਹਣੇ ਸਰਬ ਲੋਹ ਦੇ ਸੁਚੇ ਬਰਤਨਾਂ ਵਿਚ ਸੁਚਾ ਜਲ ਭਰ ਕੇ ਲਿਆਵੇ। ਭਾਵ ਖੂਹ ਜਾਂ ਦਰਿਆ ਆਦਿ ਦਾ ਜਿਥੇ ਸਾਫ ਪਾਣੀ ਹੋਵੇ ਓਥੋਂ ਲਿਆਵੇ, ਮੈਲੇ ਪਾਣੀ ਵਿਚੋਂ ਨਾ ਲਿਆਵੇ।

'ਨਵਤਨ ਕੁੰਭ ਪੂਰ ਕਰ ਲੇਹ ॥'

ਤੇ ਫਿਰ ਮਿਟੀ ਦਾ ਪੋਚਾ ਦੇਵੇ ਤੇ ਗੋਹੇ ਦਾ ਪੋਚਾ ਨਹੀਂ ਦੇਣਾ। ਮਿਟੀ ਦਾ ਪੋਚਾ ਹੀ ਦੇਵੇ ਜਿਥੇ ਦੇਗ ਕਰਨੀ ਹੋਵੇ ਕਚੇ ਥਾਂ ਵਿਚ। ਅਤੇ ਉਸ ਥਾਂ ਵਿਚ ਪਵਿਤਰ ਹੋ ਕੇ ਵਾਹਿਗੁਰੂ ਸ਼ਬਦ ਬਿਨਾਂ ਹੋਰ ਕੁਝ ਨਾ ਉਚਾਰਨਾ ਕਰੇ। ਵਾਹਿਗੁਰੂ ਦਾ ਸਿਮਰਨ ਕਰਨ ਵਾਲਾ ਹੋਵੇ।

ਘਿਉ, ਮੈਦਾ, ਖੰਡ ਤਿੰਨੇ ਬਰਾਬਰ ਹੋਣ, ਪਹਿਲਾਂ ਚਾਸ ਉਬਾਲ ਕੇ ਬਣਾ ਕੇ ਪੁਣ ਕੇ ਰਖ ਲਵੇ। ਜੇਕਰ ਖੰਡ ਵਿਚ ਮੈਲ ਹੋਵੇ ਤਾਂ ਚਾਸ ਵਿਚ ਠੰਢੇ ਪਾਣੀ ਦੇ ਛਿਟੇ ਮਾਰ ਕੇ ਭਾਵ ਠੰਢਾ ਪਾਣੀ ਥੋਹੜਾ ਜਿਹਾ ਪਾ ਕੇ ਰਖ ਦੇਵੇ, ਸਾਰੀ ਮਿਟੀ ਥਲੇ ਬੈਠ ਜਾਏਗੀ।

ਜਿਸ ਵਕਤ ਆਟਾ ਭੁੰਨਣ ਲਗੇ ਉਸ ਵੇਲੇ ਸ੍ਰੀ ਜਪੁਜੀ ਸਾਹਿਬ ਦਾ ਪਾਠ ਕਰੇ, ਸੌ ਸਾਖੀ ਵਿਚ ਬਚਨ ਲਿਖੇ ਹੋਏ ਹਨ। ਜਪੁਜੀ ਸਾਹਿਬ ਦਾ ਪਾਠ ਜਦੋਂ ਪੂਰਾ ਹੋਵੇ ਓਦੋਂ ਆਟਾ ਐਨ ਭੁਜ ਜਾਵੇ। ਉਸ ਵਕਤ ਉਸ ਦੇ ਵਿਚ (ਚਾਸ) ਜਿਸ ਨੂੰ ਅੰਮ੍ਰਿਤ ਵੀ ਕਹਿੰਦੇ ਹਨ, ਉਹ ਪਾਵੇ।

ਇਸ ਪ੍ਰਕਾਰ ਬਣਾ ਕੇ ਸਾਧ ਸੰਗਤ ਜੀ! ਦੇਗ ਉਥੇ ਹੀ ਠੰਢੀ ਕਰਨੀ ਚਾਹੀਦੀ ਹੈ ਜੇ ਹੋ ਸਕੇ ਤਾਂ ਦੇਗ ਠੰਢੀ ਕਰ ਕੇ ਹੀ ਤਾਬਿਆ ਲੈ ਜਾਵੇ। ਜੇ ਸੁਚਤਾਈ ਨਾਲ ਨਾ ਹੋਇਆ ਜਾਂ ਕੁਰਹਿਤੀਏ ਨੇ ਕੜਾਹ ਪ੍ਰਸ਼ਾਦਿ ਬਣਾਇਆ ਜਾਂ ਬਿਨਾਂ ਅੰਮ੍ਰਿਤਧਾਰੀ ਤੋਂ ਬਣਾਇਆ ਤਾਂ ਕਾਰਜ ਪੂਰਾ ਨਹੀਂ ਹੋਣਾ।

**ਕੜਾਹ ਪ੍ਰਸ਼ਾਦਿ ਮਹਾਰਾਜ ਦੇ ਹਜ਼ੂਰ**—ਫਿਰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜੂਰੀ ਵਿਚ ਦੇਗ ਲੈ ਜਾਣ ਸਮੇਂ ਰਸਤੇ ਵਿਚ ਅਗੇ ਜਲ ਛਿੜਕਦੇ ਜਾਣਾ। ਹਜੂਰੀ ਵਿਚ ਬੈਠ ਕੇ ਸਿੰਘ ਕੀਰਤਨ ਕਰਨ। ਤੇ ਕੀਰਤਨ ਤੋਂ ਬਾਅਦ ਪ੍ਰਸ਼ਾਦਿ ਦੇ ਪਾਸ ਇਕ ਸਿੰਘ ਸਾਰੇ ਸ੍ਰੀ ਅਨੰਦ ਸਾਹਿਬ ਜੀ ਦਾ ਪਾਠ ਕਰੇ ੪੦ ਪਉੜੀਆਂ ਦਾ। ਸੌ ਸਾਖੀ, ਮੁਕਤ ਮਾਰਗ ਆਦਿ ਗ੍ਰੰਥਾਂ ਵਿਚ ਜੋ ਜੁਗਤੀ ਦਸੀ ਹੈ ਸੋ ਥੋਹੜੇ ਅੱਖਰਾਂ ਵਿਚ ਦਸਣਾ ਕਰਦੇ ਹਨ। ਜੋ ਅਰਦਾਸ ਤੋਂ ਪਹਿਲਾਂ ਪੜ੍ਹ ਲੈਣਾ ਚਾਹੀਦਾ ਹੈ ਤੇ ਅਰਦਾਸ ਦੇ ਵਕਤ ਪ੍ਰਸ਼ਾਦਿ ਤੇ ਰੁਮਾਲਾ ਪਾ ਦੇਣਾ ਚਾਹੀਦਾ ਹੈ, ਜੋ ਗਰਮ ਦੇ ਕਾਰਨ ਠੰਢਾ ਕਰਨ ਵਾਸਤੇ ਲਾਹਿਆ ਹੋਵੇ।

(੧) ੧ ਓ ਤੋਂ ਨਾਨਕ ਹੋਸੀ ਭੀ ਸਚੁ ॥ ਵਾਹਿਗੁਰੂ ॥

(੨) ੧ ਓ ਸਤਿਗੁਰ ਪ੍ਰਸਾਦਿ ॥ ਸ੍ਰੀ ਵਾਹਿਗੁਰੂ ਜੀ ਕੀ ਫਤਹ ॥ ਜਾਪ ॥

ਸ੍ਰੀ ਮੁਖਵਾਕ ਪਾਤਿਸ਼ਾਹੀ ੧੦ ॥ ਛਪੈ ਛੰਦ ਤ੍ਵ ਪ੍ਰਸਾਦਿ ॥ ਚਕ੍ਰ ਚਿਹਨ ਤੋਂ 'ਕਰਮ ਨਾਮ ਬਰਣਤ ਸੁਮਤਿ ॥ ੧ ॥'

(੩) ਸਾਰਾ ਅਨੰਦ ਸਾਹਿਬ ੪੦ ਪਉੜੀਆਂ ॥

(੪) ਮੁੰਦਾਵਣੀ ਮਹਲਾ ੫ ॥ ਸਲੋਕ ਮਃ ੫ ॥ ਤੇਰਾ ਕੀਤਾ ਜਾਤੋ ਨਾਹੀ ॥

(੫) ਚਾਚਰੀ ਛੰਦ ॥ ਤ੍ਵਪ੍ਰਸਾਦਿ ॥ 'ਗੋਬਿੰਦੇ' ਤੋਂ 'ਅਕਾਮੇ ॥੯੫॥'

(੬) ਭੁਜੰਗ ਪ੍ਰਯਾਤ ਛੰਦ ॥ 'ਨਮਸਤੁਲ ਪ੍ਰਣਾਮੇ ਤੋਂ ਅਭੰਗੀ ਬਿਭੂਤੇ ॥ ੧੯੯ ॥ (ਸਾਰਾ ਛੰਦ)

(੭) ਸਲੋਕ ॥ 'ਪਵਣ ਗੁਰੂ ਪਾਣੀ ਪਿਤਾ' ਤੋਂ 'ਕੇਤੀ ਛੁਟੀ ਨਾਲਿ' ਪੜ੍ਹ ਕੇ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹ ॥ ਪੜ੍ਹਕੇ ਮਥਾ ਟੇਕਣਾ।

ਇਸ ਤ੍ਰੀਕੇ ਨਾਲ ਤਿੰਨ ਵਾਰ ਪਾਠ ਕਰੇ, ਦਸਵੇਂ ਪਾਤਿਸ਼ਾਹ ਜੀ ਨੇ ਸੌ ਸਾਖੀ ਵਿਚ ਲਿਖਿਆ ਹੈ। ਜੇ ਇਸ ਤਰੀਕੇ ਨਾਲ ਤਿੰਨ ਵਾਰ ਪਾਠ ਕੀਤਾ ਜਾਵੇ ਤੇ ਰਹਿਤਵਾਨ ਪੰਜ ਸਿੰਘ ਮਹਾਰਾਜ ਜੀ ਦੀ ਹਜ਼ੂਰੀ ਵਿਚ ਅਰਦਾਸ ਕਰਨ। ਉਸ ਦੀਆਂ ਸਾਰੀਆਂ ਕਾਮਨਾ ਪੂਰੀਆਂ ਹੋ ਜਾਣਗੀਆਂ ਤੇ ਕਠਨ ਤੋਂ ਕਠਨ ਕਾਰਜ, ਜੋ ਅਟਕਿਆ ਹੋਵੇ ਉਹ ਵੀ ਸੁਧ ਹੋ ਜਾਵੇਗਾ।

ਸੋ ਇਸ ਤਰ੍ਹਾਂ ਇਕ ਵਾਰ ਅਨੰਦ ਸਾਹਿਬ ਪੜ੍ਹ ਕੇ ਜੇ ਕੋਈ ਪਾਠ ਰਖਣਾ ਹੋਵੇ ਤਾਂ ਅਰਦਾਸ ਕਰਕੇ ਰਖਿਆ ਜਾਵੇ। ਜੇ ਸਹਿਜ ਪਾਠ ਭੀ ਰਖਣਾ ਹੋਵੇ ਤਾਂ ਸਹਿਜ ਪਾਠ ਰਖਿਆ ਜਾਵੇ ਅਰਦਾਸ ਕਰ ਕੇ। ਖੜ੍ਹੇ ਕੇ ਅਰਦਾਸ ਕਰਨੀ ਹੈ ਅਤੇ ਰਹਿਤ ਵਾਲਾ ਸਿੰਘ ਅਰਦਾਸ ਕਰੇ। ਜਿਹੜਾ ਕੁਰਹਿਤੀਆ ਹੋਵੇ ਉਹ ਅਰਦਾਸ ਨਾ ਕਰੇ, ਉਹ ਲੇਖੇ ਨਹੀਂ ਪਏਗੀ।

ਜਿਹੜੇ ਅਨੰਦ ਥੋਹੜਾ ਪੜ੍ਹਦੇ ਹਨ, ਇਹ ਸਾਧ ਸੰਗਤ ਜੀ! ਆਦਤ ਪੈ ਗਈ ਹੈ ਪੁਜਾਰੀਆਂ ਵਲੋਂ ਕਿ ਚਲ ਥੋਹੜੇ ਨਾਲ ਹੀ ਸਾਰ ਲਿਆ ਕਰੋ। ਇਹ ਲੋਕ ਪੁਜਾਰੀ, ਨੌਕਰ ਆਦਿਕ ਹਨ। ਜਿਨ੍ਹਾਂ ਨੂੰ ਸਤਿਗੁਰਾਂ ਤੇ ਸ਼ਰਧਾ ਨਹੀਂ ਭਰੋਸਾ ਨਹੀਂ, ਸਤਿਗੁਰਾਂ ਨੂੰ ਪ੍ਰਤੱਖ ਅਕਾਲ ਪੁਰਖ ਦਾ ਸਰੂਪ ਨਹੀਂ ਸਮਝਦੇ ਸਿਰਫ ਮਾਇਆ ਦੇ ਕਾਰਨ ਪੂਜਾ ਲੈਣ ਵਾਸਤੇ, ਇਕ ਬਹਾਨਾ ਬਣਾਇਆ ਹੈ। ਓਹ ਐਸੇ ਲੋਕ ਆਪ ਵੀ ਬੇਮੁਖ ਹੋਏ ਹਨ ਅਤੇ ਅੱਧੀ ਬਾਣੀ ਛਾਪ ਕੇ ਸਾਧਾਰਨ ਲੋਕਾਂ ਨੂੰ ਵੀ ਭੁਲੇਖੇ ਵਿਚ ਪਾ ਰਹੇ ਹਨ। ਇਹ ਐਸੇ ਲੋਕ ਅੰਮ੍ਰਿਤ ਵਿਚ ਵੀ ਤੇ ਨਿਤਨੇਮ ਦੀ ਬਾਣੀ ਵਿਚ ਵੀ ਅਧੀ ਹੀ ਬਾਣੀ ਪੜ੍ਹਦੇ ਹਨ, ਛੇਤੀ ਵੇਹਲੇ ਹੋਣ ਵਾਸਤੇ।

ਸੋ ਸਾਰਾ ਸ੍ਰੀ ਅਨੰਦ ਸਾਹਿਬ, ਜਿਵੇਂ ਤੀਜੇ ਪਾਤਿਸ਼ਾਹ ਜੀ ਨੇ ੪੦ ਪਉੜੀਆਂ ਵਾਲਾ ਉਚਾਰਿਆ ਹੈ ਆਪਾਂ ਨੂੰ ਓਸੇ ਤਰ੍ਹਾਂ ਬਾਣੀ ਪੜ੍ਹਨੀ ਜੋਗ ਹੈ। ਅੰਮ੍ਰਿਤ ਵਿਚ ਵੀ

# ਸਲੋਕ ਸਹਸਕ੍ਰਿਤੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੫੯ | ੪ | ੫੪ | ਗੁਸਾਂਈ [1]ਗਰਿਸ੍ਟ, [2]ਰੂਪੇਣ; ਸਿਮਰਣੰ, ਸਰਬਤ੍ਰ ਜੀਵਣਹ॥ ਲਬਧੵੰ ਸੰਤ ਸੰਗੇਣ ਨਾਨਕ; [3]ਸ੍ਵਛ ਮਾਰਗ, ਹਰਿ ਭਗਤਣਹ॥ |
| | ੫ | ੫੫ | [4]ਮਸਕੰ, [5]ਭਗਨੰਤ [6]ਸੈਲੰ; [7]ਕਰਦਮੰ, ਤਰੰਤ [8]ਪਪੀਲਕਹ॥ ਸਾਗਰੰ, ਲੰਘੰਤਿ ਪਿੰਗੰ; [9]ਤਮ ਪਰਗਾਸ ਅੰਧਕਹ॥ (ਕਰੁਣਾ ਮਯਹ-ਕਰੁਣਾ ਮੱਇਅਹ ਬੋਲਣਾ) |
| | ੯ | ੫੮ | ਉਦਿਆਨ [10]ਬਸਨੰ, ਸੰਸਾਰੰ; ਸਨਬੰਧੀ [11]ਸ੍ਵਾਨ, [12]ਸਿਆਲ [13]ਖਰਹ॥ (ਸੁਆਨ ਬੋਲੋ) |
| ੧੧ | | ੫੮ | ਭਜੁ ਸਾਧ ਸੰਗਿ ਗੁੋਪਾਲ ਨਾਨਕ; ਹਰਿ ਚਰਣ ਸਰਣ, ਉਧਰਣ ਕ੍ਰਿਪਾ॥ (ਉਧੱਰਣ ਨਹੀਂ ਬੋਲਣਾ) |
| ੧੩ | | ੫੯ | ਸਾਧ ਸੰਗੇਣਿ, ਗੁਣ ਰਮਤ ਨਾਨਕ; ਸਰਣਿ ਪੂਰਨ ਪਰਮੇਸੁਰਹ॥ |
| ੧੩ | | ੬੦ | [14]ਸਿਆਮਲੰ, [15]ਮਧੁਰ ਮਾਨੁਖੵੰ; ਰਿਦਯੰ ਭੂਮਿ ਵੈਰਣਹ॥ |

---

੧ ਭਾਰੀ ਵੱਡਾ। ੨ ਰੂਪ ਹੈ। ੩ ਪਵਿਤ੍ਰ। ੪ ਮੱਛਰ। ੫ ਭੰਨ ਦਿੰਦਾ ਹੈ। ੬ ਪੱਥਰ ਨੂੰ। ੭ ਚਿੱਕੜ। ੮ ਕੀੜੀ। ੯ ਅੰਧੇਰਾ। ੧੦ ਬਾਸਾ। ੧੧ ਕੂਕਰ ਲੋਭੀ। ੧੨ ਦਗੇ ਬਾਜ ਰੂਪੀ ਗਿੱਦੜ। ੧੩ ਆਲਸੀ, ਕਾਮੀ ਰੂਪੀ ਖੋਤੇ। ੧੪ ਕਾਲਾ। ੧੫ ਮਧਰਾ।

# ਸਲੋਕ ਸਹਸਕ੍ਰਿਤੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੫੯ | ੧੭ | ੬੨ | ਸਤ ਹਤੰ ਪਰਮ ਬਾਦੰ; [1]ਅਵਰਤ ਏਥਹ, ਸੁਧ ਅਛਰਣ ॥ (ਅਵੱਰਤ ਬੋਲੋ) |
| | ੧੮ | ੬੩ | ਗਰਬੰਤਿ ਨਾਰੀ; [2]ਮਦੋਨ ਮਤੰ ॥ |
| | | | ਬਲਵੰਤ; [3]ਬਲਾਤ ਕਾਰਣਹ ॥ |
| | ੧੯ | ੬੩ | ਹੇ [4]ਪਪੀਲਕਾ, [5]ਗ੍ਰਸਟੇ; ਗੋਬਿੰਦ ਸਿਮਰਣ ਤੁਯੰ ਧਨੇ ॥ (ਧੰਨੇ ਨਹੀਂ ਬੋਲਣਾ) |
| ੧੩੬੦ | ੧ | ੬੪ | [6]ਤ੍ਰਿਣੰ ਤ [7]ਮੇਰੰ; [8]ਸਹਕੰ ਤ [9]ਹਰੀਅੰ ॥ |
| | | | ਬੂਡੰ ਤ ਤਰੀਅੰ; ਊਣੰ ਤ ਭਰੀਅੰ ॥ |
| | ੩ | ੬੫ | ਆਤਮ ਰਤੰ, ਸੰਸਾਰ ਗਹੰ; |
| | | | ਤੇ ਨਰ ਨਾਨਕ, ਨਿਹਫਲਹ ॥ |
| | ੪ | ੬੬ | ਲਉ [10]ਲਈ ਤ੍ਰਿਸਨਾ, [11]ਅਤਿਪਤਿ ਮਨ ਮਾਏ; |
| | | | ਕਰਮ ਕਰਤ, ਸ [12]ਸੂਕਰਹ ॥ (੨) ਸਸੂਕਰਹ |
| | ੫ | ੬੭ | ਅਨੇਕ [13]ਪਾਤਿਕ ਹਰਣੰ; |
| | | | ਨਾਨਕ ਸਾਧ ਸੰਗਮ, ਨ ਸੰਸਯਹ ॥ |



੧ ਆਕੇ ਵਰਤਣਾ ਕਰ ਜਾਂ ਵਰਤਣੋਂ ਤੋਂ ਰਹਿਤ ਰਹੀ ਹੈ ਰਸਨਾ। ੨ ਕਾਮ, ਹੰਕਾਰ। ੩ ਛੁਪ ਜਾਣ ਦਾ, ਬਲ ਦਾ ਅੰਤ ਕਰਨ ਦਾ। ੪ ਕੀੜੀ ਦੀ ਨਿਆਈਂ ਨਿੰਮ੍ਰਤਾ ਵਾਲੇ। ੫ ਭਾਰੀ ਹੈ। ੬ ਕੱਖ। ੭ ਸੁਮੇਰ। ੮ ਸੈਹਾ। ੯ ਸ਼ੇਰ। ੧੦ ਇਤਨੇ ਪਦਾਰਥ ਲੈ ਲਏ ਹਨ ਇਤਨੇ ਲੈ ਲਵਾਂ। ੧੧ ਤ੍ਰਿਪਤੀ ਤੋਂ ਰਹਿਤ। ੧੨ ਸੂਰਾਂ ਦੀ ਨਿਆਈਂ ਕਰਮ ਕਰਦਾ ਹੈ। ੧੩ ਪਾਪਾਂ ਦਾ ਨਾਸ ਕਰਨ ਵਾਲਾ।

# ਮਹਲਾ ੫ *ਗਾਥਾ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੬੦ | ੭ | ੧ | [੧]ਕਰਪੂਰ [੨]ਪੁਹਪ ਸੁਗੰਧਾ;<br>[੩]ਪਰਸ ਮਾਨੁਖ੍ ਦੇਹੰ, ਮਲੀਣੰ ॥<br>[੪]ਮਜਾ [੫]ਰੁਧਿਰ, [੬]ਦ੍ਰੁਗੰਧਾ;<br>ਨਾਨਕ [੭]ਅਥਿ ਗਰਬੇਣ, ਅਗ੍ਯਾਨਣੋ ॥<br>(ਮੱਜਾ ਬੋਲੋ) |
| | ੮ | ੨ | [੮]ਪ੍ਰਮਾਣੋ [੯]ਪਰਜੰਤ, ਆਕਾਸਹ;<br>ਦੀਪ ਲੋਅ, [੧੦]ਸਿ ਖੰਡਣਹ ॥<br>[੧੧]ਗਛੇਣ, ਨੈਣ [੧੨]ਭਾਰੇਣ ਨਾਨਕ;<br>ਬਿਨਾ ਸਾਧੂ ਨ [੧੩]ਸਿਧ੍ਯਤੇ ॥ |
| | ੯ | ੩ | ਜਾਣੋ ਸਤਿ, ਹੋਵੰਤੋ ਮਰਣੋ; ਦ੍ਰਿਸਟੇਣ ਮਿਥਿਆ ॥ |
| | ੧੦ | ੪ | ਲਬਧ੍ੰ ਸਾਧ ਸੰਗੇਣ ਨਾਨਕ;<br>ਸੁਖ ਅਸਥਾਨੰ, ਗੋਪਾਲ ਭਜਣੰ ॥ |
| | ੧੧ | ੫ | ਮੈਲਾਗਰ ਸੰਗੇਣ; ਨਿੰਮੁ ਬਿਰਖ, ਸਿ ਚੰਦਨਹ ॥<br>ਨਿਕਟਿ ਬਸੰਤੋ ਬਾਂਸੋ; ਨਾਨਕ ਅਹੰ-ਬੁਧਿ ਨ<br>[੧੪]ਬੋਹ [੧੫]ਤੇ ॥ (੨) ਬੋਹਤੇ |

---

*ਗਾਥਾ ਗਿਆਨ ਦੀ ਕਥਾ ਦਾ ਨਾਮ ਹੈ ਜੋ ਕਾਂਸ਼ੀ ਦੇ ਪੰਡਿਤਾਂ ਨਾਲ ਉਚਾਰਨ ਕੀਤੀ ਸੀ।

੧ ਮੁਸ਼ਕਪੂਰ। ੨ ਫੁਲ ਸੁਗੰਧੀਆਂ। ੩ ਲੱਗ ਕੇ। ੪ ਮਿੱਝ। ੫ ਲਹੂ। ੬ ਮੈਲਾ। ੭ ਐਸੇ ਸਰੀਰ ਤੇ। ੮ ਪੰਜਾਂ ਤੱਤਾਂ ਦੇ ਪ੍ਰਮਾਣੂ ਬਹੁਤ ਛੋਟਾ ਜੀਵ ਜੋ ਵਾਲ ਦੇ ਸੌਵੇਂ ਹਿਸੇ ਨਾਲੋਂ ਭੀ ਬ੍ਰੀਕ ਹੁੰਦਾ ਹੈ ਜੋ ਅੱਖਾਂ ਤੇ ਖੁਰਦਬੀਨਾਂ ਨਾਲ ਭੀ ਨਹੀਂ ਮਿਲ ਸਕਦਾ ਹੈ, ਕੇਵਲ ਜੋਗੀ ਧਿਆਨ ਨਾਲ ਦੇਖ ਸਕਦੇ ਹਨ। ੯ ਬ੍ਰਾਬਰ। ੧੦ ਤਿੰਨ ਲੋਕ। ੧੧ ਜਾ ਆਵੇ। ੧੨ ਅੱਖ ਦੇ ਖੋਲ੍ਹਣ ਮੀਚਣ ਜਿੰਨਾਂ ਚਿਰ। ੧੩ ਮੁਕਤ। ੧੪ ਸੁਗੰਧੀ। ੧੫ ਤਿਨ੍ਹਾਂ ਵਿਚੋਂ।

# ਗਾਥਾ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੬੦ | ੧੩ | ੭ | ਬਚਨ ਸਾਧ, ਸੁਖ ਪੰਥਾ; ਲਹੰਥਾ, ਬਡ ਕਰਮਣਹ ॥ |
| | | | ਰਹੰਤਾ, ਜਨਮ ਮਰਣੇਨ; |
| | | | ਰਮਣੰ ਨਾਨਕ, ਹਰਿ ਕੀਰਤਨਹ ॥ |
| | ੧੪ | ੮ | ਪਤ੍ਰ [1]ਭੁਰਿਜੇਣ, [2]ਝੜੀਯੰ; |
| | | | ਨਹ ਜੜੀਅੰ, [3]ਪੇਡ [4]ਸੰਪਤਾ ॥ |
| | | | ਨਾਮ ਬਿਹੂਣ, ਬਿਖਮਤਾ ਨਾਨਕ; |
| | | | [5]ਬਹੰਤਿ ਜੋਨਿ, ਬਾਸਰੋ ਰੈਣੀ ॥ |
| | ੧੬ | ੯ | ਹਰਿ ਨਾਮ, ਗੁਣ ਰਮਣੰ ਨਾਨਕ; |
| | | | ਸੰਸਾਰ ਸਾਗਰ, ਨਹ ਬਿਆਪਣਹ ॥ |
| | ੧੬ | ੧੦ | ਗਾਥਾ ਗੂੜ ਅਪਾਰੰ; ਸਮਝਣੰ, ਬਿਰਲਾ ਜਨਹ ॥ |
| | | | ਸੰਸਾਰ ਕਾਮ, ਤਜਣੰ; |
| | ੧੭ | ੧੧ | ਸੁਮੰਤ੍ਰ ਸਾਧ ਬਚਨਾ; ਕੋਟਿ ਦੋਖ ਬਿਨਾਸਨਹ ॥ |
| | ੧੮ | ੧੧ | ਹਰਿ ਚਰਣ ਕਮਲ, ਧ੍ਯਾਨੰ; |
| | | | ਨਾਨਕ ਕੁਲ ਸਮੂਹ, ਉਧਾਰਣਹ ॥ |
| ੧੩੬੧ | ੧ | ੧੩ | ਹਰਿ ਲਬਧੋ; ਮਿਤ੍ਰ ਸੁਮਿਤੋ ॥ |
| | | | ਜਾਕਾ ਅਸਥਲੁ; ਤੋਲੁ ਅਮਿਤੋ ॥ |
| | | | ਸੁੋਈ ਨਾਨਕ ਸਖਾ; ਜੀਅ ਸੰਗਿ ਕਿਤੋ ॥ |
| | ੨ | ੧੪ | ਅਪਜਸੰ ਮਿਟੰਤ; ਸਤ ਪੁਤ੍ਰਹ; |
| | | | [6]ਸਿਮਰਤਬ੍ਯ ਰਿਦੈ, ਗੁਰ ਮੰਤ੍ਰਣਹ ॥ (ਸਿਮਰਤੱਬਅ ਬੋਲੋ) |

---

੧ ਪੱਤਝੜ ਦੀ ਰੁਤ ਸਿਸਰ। ੨ ਝੜ ਜਾਂਦੇ ਹਨ। ੩ ਬ੍ਰਿਛ। ੪ ਟਾਹਣੀਆਂ। ੫ ਰੁੜ੍ਹਿਆ ਰਹਿੰਦਾ ਹੈ। ੬ ਅਵਿਨਾਸੀ ਗੁਰਾਂ ਦੇ ਮੰਤ੍ਰ ਦੁਆਰਾ ਸਿਮਰਦੇ।

# ਗਾਥਾ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੬੧ | ੩ | ੧੫ | ਮਰਣੰ, ਬਿਸਰਣੰ ਗੋਬਿਦਹ;<br>ਜੀਵਣੰ, ਹਰਿ ਨਾਮ ਧ੍ਯਾਵਣਹ ॥ |
| | ੪ | ੧੬ | [1]ਦਸਨ ਬਿਹੂਨ, ਭੁਯੰਗੰ; ਮੰਤ੍ਰੰ [2]ਗਾਰੁੜੀ, ਨਿਵਾਰੰ ॥ |
| | ੫ | ੧੭ | [3]ਜਥ ਕਥ ਰਮਣੰ; ਸਰਣੰ ਸਰਬਤ੍ਰ ਜੀਅਣਹ ॥ |
| | ੬ | ੧੮ | ਗਾਥਾ ਗਾਵੰਤਿ ਨਾਨਕ; [4]ਭਬੰ੍ ਪਰਾ ਪੂਰਬਣਹ ॥ |
| | ੭ | ੧੯ | ਸੁਭ ਬਚਨ ਰਮਣੰ, ਗਵਣੰ ਸਾਧ ਸੰਗੇਣ; ਉਧਰਣ ॥ |
| | ੮ | ੨੦ | ਏਕੰਕਾਰ; ਨਾਮ ਉਰਧਾਰੰ ॥ |
| | ੯ | ੨੦ | ਬਡਭਾਗੀ ਨਾਨਕ; ਕੋ ਤਾਰੰ ॥ |
| | ੧੦ | ੨੧ | ਲਬਧਿਅੰ, ਸਾਧ ਸੰਗੇਣ ਨਾਨਕ;<br>ਵਡਭਾਗੀ, ਭੇਟੰਤਿ ਦਰਸਨਹ ॥ |
| | ੧੧ | ੨੨ | ਸਰਬਦੋਖ, ਪਰੰਤਿਆਗੀ; ਸਰਬ ਧਰਮ ਦ੍ਰਿੜੰਤਣਃ ॥<br>ਲਬਧੇਣਿ ਸਾਧ ਸੰਗੇਣਿ; ਨਾਨਕ ਮਸਤਕਿ ਲਿਖ੍ਯਣਃ ॥ |
| | ੧੨ | ੨੩ | ਸਾਧੂ [5]ਸਤਮ ਜਾਣੋ; ਨਾਨਕ ਪ੍ਰੀਤਿ ਕਾਰਣੰ ॥ |
| | ੧੩ | ੨੪ | ਰੋਗ ਸੋਗ ਬਿਓਗੰ; ਨਾਨਕ ਸੁਖੁ ਨ ਸੁਪਨਹ ॥ |



---

੧ ਦੰਦ। ੨ ਗਾਰੜੀ ਮੰਤ੍ਰ ਸੱਪਾਂ ਦੀ ਜ਼ਹਿਰ ਉਤਾਰਨ ਵਾਲਾ। ੩ ਜਿਥੇ ਕਿਥੇ। ੪ ਚਿੱਤ੍ਰ ਵਾ ਕਥਨ ਕੀਤਾ ਹੈ। ੪ ਉਤਮ ਜਾਂ ਨਿਸਚੇ ਕਰਕੇ।

# ਫੁਨਹੇ ਮਹਲਾ ੫

| ਪੰਨਾ | ਤੁਕ | ਸ਼ਬਦ | |
|---|---|---|---|
| | | | †ਫੁਨਹੇ ਮਹਲਾ ੫ |
| | | | ੧ ੴ ਸਤਿਗੁਰ ਪ੍ਰਸਾਦਿ ॥ |
| ੧੩੬੧ | ੧੫ | ੧ | ਉਰਝਿ ਰਹਿਓ, ਸਭ ਸੰਗਿ; ਅਨੂਪ ਰੂਪਾਵਤੀ ॥ |
| | ੧੭ | ੨ | ਸੰਤ ਸਭਾ ਮਹਿ, ਬੈਸ; ਕਿ ਕੀਰਤਿ ਮੈ ਕਹਾਂ ॥ |
| | ੧੯ | ੩ | ਸਖੀ, ਕਾਜਲ ਹਾਰ ਤੰਬੋਲ; ਸਭੈ ਕਿਛੁ ਸਾਜਿਆ ॥ |
| ੧੩੬੨ | ੩ | ੫ | ਆਸਾ [1]ਇਤੀ, ਆਸਕਿ; ਆਸ ਪੁਰਾਈਐ ॥<br>(੨) ਕਿ ਆਸ ਪੁਰਾਈਐ |
| | ੫ | ੬ | ਕਹੁ ਨਾਨਕ ਬੇਅੰਤੁ; ਬੇਅੰਤੁ ਧਿਆਇਆ ॥ |
| | ੬ | ੭ | ਮੇਰੈ ਹਾਥਿ [2]ਪਦਮੁ; [3]ਆਗਨਿ ਸੁਖ ਬਾਸਨਾ ॥<br>(ਆਂਗਨਿ ਬਿੰਦੇ ਵਾਂਗ ਬੋਲੋ) |
| | ੮ | ੮ | ਪਰ ਤ੍ਰਿਅ [4]ਰਾਵਣਿ ਜਾਹਿ; ਸੇਈ [5]ਤਾਲਾਜੀਅਹਿ ॥<br>(੨) [6]ਤਾ ਲਾਜੀਅਹਿ |

---

†ਫੁਨ=ਪੁਨਾ ਪੁਨਾ (ਹੇ)ਹਾਹਾ ਅੱਖਰ ਆਉਂਦਾ ਹੈ (ਹੈਂ)ਨਾਮ ਤਿਆਗਦਾ ਹੈ (ਫੁਨ) ਨਾਮ ਪੁਨਾ ਦਾ ਹੈ।ਵਾਰ ਵਾਰ ਤਿਆਗ ਕਰ।

ਹਰਿਹਾਂ ਸਖੀ ਦਾ ਨਾਮ ਹੈ ਇਹ ਮਾਂਉ ਪਿੰਡ ਵਿਚ ਮਹਾਰਾਜ ਦੇ ਅਨੰਦ ਕਾਰਜ ਵੇਲੇ ਹਰਿਹਾਂ ਦੇ ਪ੍ਰਥਾਇ ਬਾਣੀ ਰਚੀ ਸੀ। ਹਰਿਹਾਂ ਜਗਿਆਸੂ ਦਾ ਨਾਮ ਹੈ, ਹੇ ਭਾਈ! ਸੰਬੋਧਨ ਹੈ ਤੇ ਫੁਨਹੇ ਦੀ ਚਾਲ ਅੜਿਲ ਦੀ ਤਰ੍ਹਾਂ ਹੈ ਤੇ ਪੁਨਾ ਤੇ ਰੇਖਤਾ ਜੋ ਛੰਦ ਹਨ ਦਸਮ ਬੀੜ ਵਿਚ ਤਿਨ੍ਹਾਂ ਜੈਸੀ ਚਾਲ ਨਹੀਂ, ਅੜਿਲ ਦੀਆਂ ਕਈ ਜਾਤੀਆਂ ਹਨ ਜਿਨ੍ਹਾਂ ਵਿਚੋਂ ਇਕ ਫੁਨਹੇ ਬਾਣੀ ਭੀ ਛੰਦ ਹੈ।

੧ ਬਹੁਤੀ। ੨ ਕਵਲ ਪ੍ਰਮੇਸ਼ਰ। ੩ ਹਿਰਦੇ ਰੂਪੀ ਵੇਹੜਾ। ੪ ਭੋਗਣ। ੫ ਤਲੇ ਜਾਣਗੇ ਨਰਕਾਂ ਰੂਪ ਕੜਾਹੇ ਵਿਚ। ੬ ਤਾਂ ਲੱਜਿਆ ਨੂੰ ਪ੍ਰਾਪਤ ਹੋਣਗੇ।

# ਫੁਨਹੇ ਮਹਲਾ ੫

| ਪੰਨਾ | ਤੁਕ | ਸ਼ਬਦ | |
|---|---|---|---|
| ੧੩੬੨ | ੧੪ | ੧੧ | ਚਾਤ੍ਰਿਕ ਚਿਤ ਸੁਚਿਤ; ਸੁ ਸਾਜਨੁ ਚਾਹੀਐ ॥ |
| | ੧੭ | ੧੨ | [1]ਹਰਿਹਾਂ, ਚੰਚਲ ਚੋਰਹਿ ਮਾਰਿ;<br>ਤ ਪਾਵਹਿ ਸਚੁ ਧਨਾ ॥ |
| | ੧੭ | ੧੩ | ਸੁਪਨੈ ਊਭੀ ਭਈ; ਗਹਿਓ ਕੀ ਨ ਅੰਚਲਾ ॥ |
| | ੧੯ | ੧੪ | ਕਰਨ ਨ ਸੁਨਹੀ ਨਾਦੁ;<br>ਕਰਨ ਮੁੰਦਿ ਘਾਲਿਆ ॥ |
| ੧੩੬੩ | ੨ | ੧੫ | ਅੰਗ ਸੰਗ ਉਰਝਾਇ; ਬਿਸਰਤੇ [2]ਸੁੰਫਿਆ ॥ |
| | ੧੦ | ੨੦ | ਮਹਾਂ ਦੁਰਗੰਧਤ ਵਾਸੁ; ਸਠ ਕਾ ਛਾਰੁ ਤਨ ॥ |
| | ੧੧ | ੨੦ | ਹਰਿਹਾਂ, ਹਰਿਚੰਦਉਰੀ ਪੇਖਿ;<br>ਕਾਹੇ ਸਚੁ ਮਾਨਈ ॥ |
| | ੧੨ | ੨੧ | ਜਿਸ ਕੀ ਪੂਜੈ ਅਉਧ; ਤਿਸੈ ਕਉਣੁ ਰਾਖਈ ॥<br>(ਪੂੱਜੈ ਬੋਲੋ) |
| | ੧੬ | ੨੩ | ਜੋ ਜੋ ਓਨਾ ਕਰਮ; [3]ਸੁਕਰਮ ਹੋਇ ਪਸਰਿਆ ॥ |



---

੧ ਹੇ ਸਖੀ ! ੨ ਸਫ਼ਾਈ ।
੩ ਸ੍ਰੇਸ਼ਟ ਕਰਮ ।

# *ਚਉਬੋਲੇ ਮਹਲਾ ੫

| ਪੰਨਾ | ਤੁਕ | ਸ਼ਬਦ | |
|---|---|---|---|
| ੧੩੬੩ | ੧੮ | ੧ | ਸੰਮਨ ਜਉ ਇਸ ਪ੍ਰੇਮ ਕੀ; [1]ਦਮ ਕਿ੍ਹੁ ਹੋਤੀ [2]ਸਾਟ ॥ |
| | | | (੨) ਦਮਕਿ੍ਹੁ |
| | | | [3]ਰਾਵਨ ਹੁਤੇ, ਸੁ ਰੰਕ ਨਹਿ; ਜਿਨਿ ਸਿਰ ਦੀਨੇ ਕਾਟਿ ॥ |
| ੧੩੬੪ | ੨ | ੪ | ਮੂਸਨ, [4]ਮਸਕਰ ਪ੍ਰੇਮ ਕੀ; ਰਹੀ ਜੁ, [5]ਅੰਬਰੁ ਛਾਇ ॥ |
| | ੩ | ੫ | ਮੂਸਨ, ਨਿਮਖਕ ਪ੍ਰੇਮ ਪਰਿ; ਵਾਰਿ ਵਾਰਿ ਦੇਂਉ ਸਰਬ ॥ |
| | ੪ | ੬ | ਮੂਸਨ ਮਰਮੁ ਨ ਜਾਨਈ; ਮਰਤ [6]ਹਿਰਤ ਸੰਸਾਰ ॥ |
| | | | (੨) ਮਰਤਹਿ [7]ਰਤ |
| | ੭ | ੯ | ਨੀਚ ਕੀਚ, [8]ਨਿਮ੍ਰਿਤ ਘਨੀ; ਕਰਨੀ ਕਮਲ, [9]ਜਮਾਲ ॥ |
| | ੭ | ੧੦ | ਕਮਲ ਨੈਨ, ਅੰਜਨ ਸਿਆਮ; ਚੰਦ੍ਰ ਬਦਨ, [10]ਚਿਤ ਚਾਰ ॥ |
| | ੮ | ੧੧ | ਮਗਨੁ ਭਇਓ, ਪ੍ਰਿਅ ਪ੍ਰੇਮ ਸਿਉ; |
| | | | [11]ਸੂਧ ਨ, ਸਿਮਰਤ ਅੰਗ ॥ |



*ਚਉਬੋਲਾ ਛੰਦ ਹੈ ਤੇ ਚਾਰ ਭਗਤ ਬੋਲੇ ਹਨ ਸੰਮਨ ਤੇ ਮੂਸਨ, ਜਮਾਲ ਤੇ ਪਤੰਗ, ਇਨ੍ਹਾਂ ਚੌਹਾਂ ਦਾ ਪ੍ਰੇਮ ਸਤਿਗੁਰੂ ਜੀ ਨੇ ਇਸ ਬਾਣੀ ਵਿਚ ਉਚਾਰਿਆ ਹੈ।

੧ ਦਮੜਿਆਂ ਦੇ ਵਾ ਚਮਕ ਆਉਂਦੀ, ਪ੍ਰਕਾਸ਼ ਦੀ। ੨ ਮੁਲ ਵੱਟੇ, ਬਦਲੇ। ੩ ਰਾਵਣ ਧਨ ਕਰਕੇ ਕੰਗਾਲ ਨਹੀਂ ਸੀ ਪਰ ਸਿਰ ਕੱਟ ਕੇ ਦੇਣੇ ਪਏ ਸ਼ਿਵਜੀ ਨੂੰ। ੪ ਮੁਸ਼ਕਲਾਂ, ਕੂਚੀ, ਚੰਦ੍ਰਮਾਂ ਦੀਆਂ ਕਿਰਨਾਂ। ੫ ਹਿਰਦੇ ਵਿਚ ਅਵਿਦਿਆ ਦੀ ਮੈਲ ਜੋ ਛਾਈ ਹੋਈ ਹੈ, ਪ੍ਰੇਮ ਦੀ ਕੂਚੀ ਨਾਲ ਕੂਚਣਾ ਕਰ। ੬ ਦੇਖੀਦਾ ਹੈ। ੭ ਸੰਸਾਰ ਦੀ ਪ੍ਰੀਤੀ ਕਰਕੇ ਮਰਦੇ ਹਨ। ੮ ਨਿਮ੍ਰਤਾ ਰੂਪੀ ਕੀਚ=ਗਾਰਾ। ੯ ਚਿਹਰਾ ਖਿੜਿਆ। ੧੦ ਚਿਤ ਨੂੰ ਚੁਰੌਣ ਵਾਲੇ। ੧੧ ਸੁਧ ਨਹੀਂ।

# ਸਲੋਕ ਭਗਤ ਕਬੀਰ ਜੀਉ ਕੇ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੬੪ | ੧੩ | ੪ | ਕਬੀਰ, ਡਗਮਗ ਕਿਆ ਕਰਹਿ; ਕਹਾ ਡੁਲਾਵਹਿ ਜੀਉ ॥ (੨) ਡਗ ਮਗ<br>ਸਰਬ ਸੂਖ ਕੋ, [1]ਨਾਇਕੋ; ਰਾਮ ਨਾਮ ਰਸੁ ਪੀਉ ॥ |
| | ੧੪ | ੪ | ਦੀਸਹਿ, ਦਾਧੇ ਕਾਨ ਜਿਉ; ਜਿਨ ਮਨਿ ਨਾਹੀ ਨਾਉ ॥ |
| | ੧੫ | ੫ | ਕਬੀਰ ਐਸਾ ਏਕੁ ਆਧੁ; ਜੋ ਜੀਵਤ ਮ੍ਰਿਤਕੁ ਹੋਇ ॥ |
| ੧੩੬੫ | ੧ | ੧੦ | ਲੈ ਫਾਹੇ, ਉਠਿ ਧਾਵਤੇ; ਸਿ ਜਾਨਿ, ਮਾਰੇ ਭਗਵੰਤ ॥ |
| | ੨ | ੧੧ | ਕਬੀਰ ਚੰਦਨ ਕਾ, [2]ਬਿਰਵਾ ਭਲਾ;<br>ਬੇੜ੍ਹਿਓ, [3]ਢਾਕ ਪਲਾਸ ॥ |
| | ੬ | ੧੫ | ਕਬੀਰ ਸੰਤਨ ਕੀ ਝੁੰਗੀਆ ਭਲੀ; ਭਠਿ ਕੁਸਤੀ ਗਾਉ ॥<br>(ਕੁਸੱਤੀ ਬੋਲੋ) |
| | ੯ | ੧੯ | ਕਬੀਰ ਮਾਇਆ [4]ਡੋਲਨੀ; ਪਵਨੁ ਵਹੈ, [5]ਹਿਵ ਧਾਰ ॥ |
| | ੧੫ | ੨੫ | ਕਬੀਰ ਪ੍ਰੀਤਿ ਇਕ ਸਿਉ ਕੀਏ; ਆਨ, [6]ਦੁਬਿਧਾ ਜਾਇ॥<br>ਭਾਵੈ ਲਾਂਬੇ [7]ਕੇਸ ਕਰੁ; ਭਾਵੈ, [8]ਘਰਰਿ ਮੁਡਾਇ ॥ |

---

੧ ਸਰੋਮਣੀ ਪ੍ਰੇਰਕ। ੨ ਸੰਤ ਰੂਪੀ ਬੂਟਾ। ੩ ਢਕੀ ਪਲਾਹਾਂ ਦੀ ਜਾਂ ਨਰ ਮਦੀਨ ਮੱਧਮ ਉਤਮ ਅਧਿਕਾਰੀ। ੪ ਦੇਹ ਚਾਟੀ ਮਾਇਆ ਰਚਿਤ। ੫ ਹਿਮਾਲੇ ਦੀ ਨਿਆਈਂ ਠੰਢੇ ਸਵਾਸ। ੬ ਦ੍ਵੈਤ ਜਾਂਦੀ ਹੈ। ੭ ਜਟਾ ਬਨਾਉਣੀਆਂ ਭਾਵ ਚਾਹੇ ਪ੍ਰਵਿਰਤੀ ਕਰ ਲੈ। ੮ ਘਸਾ ਕੇ ਮੁੰਡਾਉਣ ਦੀ ਨਿਆਈਂ ਚਾਹੇ ਨਵਿਰਤੀ ਕਰ ਲੈ। ਇਕ ਪ੍ਰਮੇਸ਼ਰ ਨਾਲ ਪਿਆਰ ਕਰਿਆਂ ਦ੍ਵੈਤ ਜਾਵੇਗੀ, ਪ੍ਰਮੇਸ਼ਰ ਨੂੰ ਭਾਉਂਦਾ ਹੈ ਜਿਉਂ ਜਨਮ ਧਾਰਦਾ ਹੈ ਕੇਸ ਲੰਬੇ ਹੋਈ ਜਾਂਦੇ ਹਨ–ਭਾਣੇ ਤੋਂ ਉਲਟ ਚੱਲਣ ਵਾਲੇ ਜੀਵਾਂ ਨੂੰ ਭਾਉਂਦਾ ਹੈ, ਘਸਾ ਕੇ ਮੁਨੌਣ, ਕਿਤਨਾ ਹੀ ਮੁੰਡਣ ਕਰਨ ਕੇਸ ਹਰੇ ਹੀ ਹੁੰਦੇ ਰਹਿੰਦੇ ਹਨ, ਅੰਤ ਨੂੰ ਮਰ ਜਾਂਦਾ ਹੈ ਕੇਸ ਉਗਣੋ ਨਹੀਂ ਹਟਦੇ, ਈਸ਼ਰ ਨੂੰ ਇਉਂ ਹੀ ਭਾਉਂਦਾ ਹੈ, ਪਖੰਡ ਦਾ ਖੰਡਣ ਹੈ।

# ਸਲੋਕ ਭਗਤ ਕਬੀਰ ਜੀਉ ਕੇ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੬੫ | ੧੬ | ੨੬ | ਕਬੀਰ, ਜਗੁ ਕਾਜਲ ਕੀ ਕੋਠਰੀ;<br>ਅੰਧ ਪਰੇ ਤਿਸ ਮਾਹਿ ॥ |
| ੧੩੬੬ | ੩ | ੩੧ | ਕਬੀਰਾ ਤੂਹੀ, ਕਬੀਰੁ ਤੂ; ਤੇਰੋ ਨਾਉ ਕਬੀਰੁ ॥ |
| | ੫ | ੩੪ | ਕਬੀਰ ਊਜਲ ਪਹਿਰਹਿ ਕਾਪਰੇ;<br>ਪਾਨ ਸੁਪਾਰੀ ਖਾਹਿ ॥ |
| | ੯ | ੩੭ | ਹੈਵਰ ਊਪਰ, ਛਤ੍ਰ ਤਰ; ਤੇ ਫੁਨਿ ਧਰਨੀ ਗਾਡ ॥ |
| | ੧੧ | ੪੦ | ਕਬੀਰ ਗਰਬੁ ਨ ਕੀਜੀਐ; ਦੇਹੀ ਦੇਖਿ [1]ਸੁਰੰਗ ॥<br>ਆਜੁ ਕਾਲਿ ਤਜਿ ਜਾਹੁ-ਗੇ;<br>ਜਿਉ ਕਾਂਚੁਰੀ ਭੁਯੰਗ ॥ |
| | ੧੪ | ੪੨ | ਪਾਂਚਉ ਲਰਿਕਾ ਜਾਰਿ ਕੈ;<br>ਰਹੇ, ਰਾਮ ਲਿਵ ਲਾਗਿ ॥ |
| | ੧੮ | ੪੭ | ਕਬੀਰ ਪਰਦੇਸੀ ਕੈ [2]ਘਾਘਰੈ;<br>ਚਹੁ ਦਿਸਿ ਲਾਗੀ ਆਗਿ ॥ |
| | ੧੯ | ੪੮ | ਕਬੀਰ [3]ਖਿੰਥਾ ਜਲਿ, [4]ਕੋਇਲਾ ਭਈ;<br>[5]ਖਾਪਰੁ ਫੂਟ [6]ਮਫੂਟ ॥ |
| ੧੩੬੭ | ੨ | ੪੯ | ਇਹ [7]ਟੋਘਨੈ, ਨ ਛੂਟਸਹਿ;<br>ਫਿਰਿ ਕਰਿ, [8]ਸਮੁੰਦ੍ਰ ਸਮ੍ਹਾਲਿ ॥ |

---

੧ ਸੋਨੇ ਰੰਗੀ। ੨ ਘੇਰੇਦਾਰ ਚੋਲੇ ਜਾਂ ਘਗਰਾ, ਧੂੜ ਕੋਟ, ਨਿਹੰਗ ਸਿੰਘਾਂ ਦਾ ਏਲਾ ਹੈ, ਘਗਰੇ ਨੂੰ ਧੂੜ ਕੋਟ ਕਹਿੰਦੇ ਹਨ। ੩ ਖਿੰ=ਅਕਾਸ਼ ਥਾ=ਪ੍ਰਿਥਵੀ। ੪ ਅਗਨੀ ਪੰਜਾਂ ਤੱਤਾਂ ਤੋਂ ਬਣੀ ਹੈ ਦੇਹ। ੫ ਦੇਹ ਰੂਪੀ ਖਪਰਾ ਫਟ ਗਿਆ ਹੈ। ੬ ਜਿਸ ਨੂੰ ਫਟਣ ਤੋਂ ਰਹਿਤ ਸਮਝਦਾ ਸੈਂ। ੭ ਟੋਏ ਦੇਵਤਿਆਂ ਦੀ ਉਪਾਸ਼ਨਾ। ੮ ਅਕਾਲ ਪੁਰਖ ਨੂੰ ਯਾਦ ਕਰ।

# ਸਲੋਕ ਭਗਤ ਕਬੀਰ ਜੀਉ ਕੇ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੬੭ | ੩ | ੫੧ | ਕਬੀਰ [੧]ਨਿਗੁਸਾਂਏ, [੨]ਬਹਿ ਗਏ;<br>[੩]ਥਾਂਘੀ ਨਾਹੀ ਕੋਇ ॥ |
| | ੫ | ੫੩ | ਕਬੀਰ ਹਰਨਾ [੪]ਦੂਬਲਾ;<br>ਇਹੁ, [੫]ਹਰੀਆਰਾ [੬]ਤਾਲੁ ॥ |
| | ੧੦ | ੫੭ | ਕਬੀਰ, ਹਰਦੀ [੭]ਪੀਰਤਨੁ ਹਰੈ;<br>[੮]ਚੂਨ ਚਿਹਨੁ ਨ ਰਹਾਇ ॥ |
| | ੧੧ | ੫੯ | ਕਬੀਰ, ਮੁਕਤਿ ਦੁਆਰਾ [੯]ਸੰਕੁਰਾ;<br>ਰਾਈ ਦਸਏਂ ਭਾਇ ॥ |
| | ੧੬ | ੬੩ | ਤਾ ਕੇ ਪਗ ਕੀ, ਪਾਨਹੀ; ਮੇਰੇ ਤਨ ਕੋ, ਚਾਮੁ ॥ |
| | ੧੯ | ੬੫ | ਤੈ ਸਹ, ਬਾਤ ਨ ਪੂਛੀਐ;<br>ਕਬਹੁ ਨ ਲਾਈ ਪਾਇ ॥ |
| ੧੩੬੮ | ੧ | ੬੭ | ਕਬੀਰ ਡੂਬਾ [੧੦]ਥਾ, ਪੈ ਉਬਰਿਓ;<br>[੧੧]ਗੁਨ ਕੀ ਲਹਰਿ; [੧੨]ਝਬਕ ॥ (ਝਬੱਕ ਨਹੀਂ ਬੋਲਣਾ) |
| | ੫ | ੭੧ | ਮਰਨੇ ਤੇ, ਕਿਆ ਡਰਪਨਾ;<br>ਜਬ, ਹਾਥਿ [੧੩]ਸਿਧਉਰਾ ਲੀਨ ॥ |

---

੧ ਗੁਰ ਗੁਸਾਈਂ ਤੋਂ ਬਿਨਾਂ ਨਿਗੁਰੇ । ੨ ਸੰਸਾਰ ਸਮੁੰਦਰ ਵਿਚ ਰੁੜ੍ਹ ਗਏ । ੩ ਥੰਮਣ ਵਾਲਾ ਭਾਵ ਜੰਮਣ ਮਰਨ ਤੋਂ ਰੋਕਣ ਵਾਲਾ । ੪ ਕਮਜ਼ੋਰ । ੫ ਹਰਿਆਈ ਵਾਲਾ । ੬ ਵਿਸ਼ੇ ਸੁਖ ਰੂਪ ਤਲਾ । ੭ ਹਲਦੀ, ਜੀਵਨ ਦਾ ਪੀਲਾ ਪੁਣਾ, ਅਲਪਗਤਾਈ । ੮ ਚਿੱਟਾ ਆਟਾ, ਈਸ਼ਰ ਦੀ ਸਰਬੱਗਤਾ । ੯ ਭੀੜਾ । ੧੦ ਸੀ । ੧੧ ਤਿੰਨਾਂ ਗੁਣਾਂ ਦੀ ਲਹਿਰ ਤੋਂ । ੧੨ ਸ਼ੀਘਰ । ੧੩ ਖੰਡਾ ਗਿਆਨ, ਨਲੇਰ ਵੈਰਾਗ ।

# ਸਲੋਕ ਭਗਤ ਕਬੀਰ ਜੀਉ ਕੇ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੬੮ | ੭ | ੭੩ | ਕਬੀਰ ਗਾਗਰਿ ਜਲ ਭਰੀ;<br>ਆਜੁ ਕਾਲ੍ਹਿ ਜੈਹੈ ਫੂਟਿ ॥<br>ਗੁਰੁ 'ਜੁ' ਨ ਚੇਤਹਿ ਆਪਨੋ;<br>ਅਧ ਮਾਝ ਲੀਜਹਿਗੇ ਲੂਟਿ ॥ |
| | ੧੧ | ੭੭ | ਤਿਹ ਮਿਲਿ, ਤੇਊ ਊਤਮ ਭਏ;<br>ਲੋਹ ਕਾਠ ਨਿਰਗੰਧ ॥ |
| ੧੩੬੯ | ੧੧ | ੯੫ | ਨਰਕਿ ਪਰਹਿ, ਤੇ [੧]ਮਾਨਈ;<br>ਜੋ ਹਰਿ ਨਾਮ ਉਦਾਸ ॥ |
| ੧੩੭੦ | ੫ | ੧੦੮ | ਕਬੀਰ ਹਰਿ ਕਾ ਸਿਮਰਨੁ ਛਾਡਿ ਕੈ;<br>[੨]ਅਹੋਈ ਰਾਖੈ ਨਾਰਿ ॥ |
| | ੯ | ੧੧੨ | ਕਬੀਰ [੩]ਹੈ [੪]ਗਇ [੫]ਬਾਹਨ, ਸਘਨ ਘਨ;<br>ਲਾਖ ਧਜਾ ਫਹਰਾਹਿ ॥ |
| | ੧੪ | ੧੧੭ | [੬]ਜੈਹਹਿ ਆਟਾਲੋਨ ਜਿਉ; [੭]ਸੋਨ ਸਮਾਨਿ ਸਰੀਰੁ ॥<br>('ਆਟਾਲੋ-ਨ' ਬੋਲੋ, ਪਾਠ ਇਕੱਠਾ ਹੈ) |
| | ੧੫ | ੧੧੯ | ਕਬੀਰ ਹੰਸੁ ਉਡਿਓ, ਤਨੁ ਗਾਡਿਓ; [੮]ਸੋਝਾਈ [੯]ਸੈਨਾਹ ॥<br>('ਸੈਨਾਹ' ਜ਼ੋਰ ਦੀ ਬੋਲੋ)<br>ਅਜਹੂ ਜੀਉ, ਨ ਛੋਡਈ; [੧੦]ਰੰਕਾਈ ਨੈਨਾਹ ॥<br>('ਨੈਨਾਹ' ਜ਼ੋਰ ਦੀ ਬੋਲੋ) |

੧ ਮਨੁਖ। ੨ ਅਨਹੋਈ=ਅਹੋਈ ਦਾ ਵਰਤ। ੩ ਘੋੜੇ। ੪ ਹਾਥੀ। ੫ ਸਵਾਰੀਆਂ। ੬ ਲੂਣ ਦੇ ਡਲੇ ਦੀ ਨਿਆਈਂ ਜੈਹਹਿ=ਜਾਏਗਾ। ੭ ਸੋਨਾ। ੮ ਸਮਝਾਉਂਦਾ ਹੈ। ੯ ਸੈਨਤਾਂ ਨਾਲ। ੧੦ ਕੰਗਾਲ-ਪੁਣਾ।

# ਸਲੋਕ ਭਗਤ ਕਬੀਰ ਜੀਉ ਕੇ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੭੧ | ੧ | ੧੨੨ | ਕਬੀਰ ਦੇਖਿ ਕੈ ਕਿਹ ਕਹਉ; |
| | | | ਕਹੇ, ਨ ਕੋ ਪਤੀਆਇ ॥ |
| | ੨ | ੧੨੩ | ਜੈਸੇ ਬਚਰਹਿ ਕੂੰਜ ਮਨ; ਮਾਇਆ ਮਮਤਾ, ਰੇ ॥ |
| | ੨ | ੧੨੪ | ਕਬੀਰ ਅੰਬਰ ਘਨਹਰੁ ਛਾਇਆ; |
| | | | ਬਰਖਿ ਭਰੇ, ਸਰ ਤਾਲ ॥ |
| | ੪ | ੧੨੬ | ਕਬੀਰ [1]ਰੈਨਾਇਰ ਬਿਛੋਰਿਆ, |
| | | | ਰਹੁ ਰੇ, ਸੰਖ [2]ਮਝੂਰਿ ॥ |
| | | | ਦੇਵਲ ਦੇਵਲ ਧਾਹੜੀ; ਦੇਸਹਿ, ਉਗਵਤ ਸੂਰ ॥ |
| | ੮ | ੧੨੯ | ਜਾ ਕੇ ਸੰਗ ਤੇ ਬੀਛੁਰਾ; ਤਾਹੀ ਕੇ ਸੰਗ ਲਾਗ ॥ |
| | ੧੨ | ੧੩੪ | ਕਬੀਰ ਫਲ ਲਾਗੇ, ਫਲਨਿ; |
| | | | ਪਾਕਨ ਲਾਗੇ, ਆਂਬ ॥ |
| | ੧੫ | ੧੩੬ | ਇਸ ਭਰਵਾਸੇ ਜੋ ਰਹੇ; ਬੂਡੇ ਕਾਲੀ ਧਾਰ ॥ |
| | ੧੫ | ੧੩੭ | ਕਬੀਰ ਕਾਗਦ ਕੀ [3]ਓਬਰੀ; |
| | | | ਮਸੁ ਕੇ [4]ਕਰਮ [5]ਕਪਾਟ ॥ |
| | ੧੬ | ੧੩੮ | ਕਬੀਰ ਕਾਲਿ ਕਰੰਤਾ ਅਬਹਿ ਕਰੁ; |
| | | | ਅਬ ਕਰਤਾ [6]ਸੁਇਤਾਲ ॥ |
| | ੧੮ | ੧੩੯ | ਦੀਸੈ ਚੰਚਲੁ ਬਹੁ ਗੁਨਾ; ਮਤਿ ਹੀਨਾ ਨਾਪਾਕ ॥ |
| | ੧੮ | ੧੪੦ | ਕਬੀਰ ਮੇਰੀ ਬੁਧਿ ਕਉ; |
| | | | ਜਮੁ ਨ ਕਰੈ, [7]ਤਿਸਕਾਰ ॥ |

---

੧ ਸਮੁੰਦਰ । ੨ ਵਿਚ । ੩ ਕੋਠੜੀ ।
੪ ਅੱਖਰ । ੫ ਤਖਤੇ । ੬ ਸ਼ੀਘਰ ।
੭ ਨਿਰਾਦਰੀ ।

# ਸਲੋਕ ਭਗਤ ਕਬੀਰ ਜੀਉ ਕੇ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੭੧ | ੧੮ | ੧੪੦ | ਜਿਨਿ ਇਹੁ ਜਮੂਆ ਸਿਰਜਿਆ;<br>ਸੁ ਜਪਿਆ, ਪਰਵਿਦਗਾਰ ॥ |
| ੧੩੭੨ | ੧ | ੧੪੨ | ਕਬੀਰ, [1]ਗਹਗਚਿ ਪਰਿਓ ਕੁਟੰਬ ਕੈ;<br>[2]ਕਾਂਠੈ, ਰਹਿ ਗਇਓ ਰਾਮੁ ॥ |
| | ੫ | ੧੪੫ | ਬਾਹਰਿ, ਕੰਚਨੁ [3]ਬਾਰਹਾ; ਭੀਤਰਿ ਭਰੀ, [4]ਭੰਗਾਰ ॥ |
| | ੮ | ੧੪੮ | ਹਰਿ ਜਨੁ, ਐਸਾ ਚਾਹੀਐ; ਜਿਉ ਪਾਨੀ, ਸਰਬੰਗ ॥ |
| | ੧੦ | ੧੫੦ | ਊਚ ਭਵਨ, [5]ਕਨਕਾਮਨੀ;<br>ਸਿਖਰਿ ਧਜਾ, ਫਹਰਾਇ ॥<br>ਤਾ ਤੇ, ਭਲੀ ਮਧੂਕਰੀ; ਸੰਤ ਸੰਗ ਗੁਨ ਗਾਇ ॥ |
| | ੧੨ | ੧੫੨ | ਤਹਾ ਕਬੀਰੈ, ਮਟੁ ਕੀਆ;<br>ਖੋਜਤ, ਮੁਨਿ ਜਨ [6]ਬਾਟ ॥ |
| | ੧੭ | ੧੫੬ | ਮਾਨ ਮੁਨੀ, ਮੁਨਿਵਰ ਗਲੇ;<br>ਮਾਨੁ, ਸਭੈ ਕਉ ਖਾਇ ॥ |
| ੧੩੭੩ | ੧ | ੧੫੯ | ਤਾਸੁ [7]ਪਟੰਤਰ ਨਾ ਪੁਜੈ;<br>ਹਰਿ ਜਨ ਕੀ, ਪਨਿਹਾਰਿ ॥ |
| | ੪ | ੧੬੨ | ਜਬ ਹੀ ਪਾਈਅਹਿ ਪਾਰਖੂ;<br>ਤਬ ਹੀਰਨ ਕੀ, [8]ਸਾਟ ॥ |
| | ੫ | ੧੬੩ | ਅਮਰਾਪੁਰ ਬਾਸਾ ਕਰਹੁ; ਹਰਿ, ਗਇਆ ਬਹੋਰੈ ਬਿਤ ॥ |
| | ੯ | ੧੬੭ | ਕਬੀਰ ਡੂਬਹਿਗੋ, ਰੇ ਬਾਪੁਰੇ; ਬਹੁ ਲੋਗਨ ਕੀ ਕਾਨਿ ॥ |

---

੧ ਪਕੜ 'ਚ ਖਚਿਤ ਹੋਣਾ । ੨ ਕਿਨਾਰੇ । ੩ ਬਾਰਾਂ ਵੰਨੀ ਦਾ । ੪ ਲਾਖ ਪਾਪਾਂ ਦੀ ਜਾਂ ਵਿਸ਼ਿਆਂ ਦੀ । ੫ ਕਨਕ=ਸੋਨਾ ਕਾਮਣੀ=ਇਸਤ੍ਰੀ । ੬ ਰਸਤਾ । ੭ ਬਰਾਬਰੀ । ੮ ਵੱਟਾ, ਮੁਲ ।

# ਸਲੋਕ ਭਗਤ ਕਬੀਰ ਜੀਉ ਕੇ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੭੩ | ੯ | ੧੬੭ | ਪਾਰੋਸੀ ਕੇ, ਜੋ ਹੂਆ; ਤੂ ਅਪਨੇ ਭੀ ਜਾਨੁ ॥ |
| | ੧੦ | ੧੬੮ | ਕਬੀਰ ਭਲੀ ਮਧੂਕਰੀ; ਨਾਨਾ ਬਿਧਿ ਕੋ, ਨਾਜੁ ॥ |
| | ੧੭ | ੧੭੪ | ਮਲਿਆਗਰੁ ਭੁਯੰਗਮ ਬੇਢਿਓ; ਤ ਸੀਤਲਤਾ, ਨ ਤਜੰਤ ॥ |
| ੧੩੭੪ | ੧ | ੧੭੭ | ਓਰਾ ਗਰਿ ਪਾਨੀ ਭਇਆ;<br>ਜਾਇ ਮਿਲਿਓ, ਢਲਿ [1]ਕੂਲਿ ॥ |
| | ੨ | ੧੭੮ | ਕਬੀਰਾ ਧੂਰਿ ਸਕੇਲਿ ਕੈ; ਪੁਰੀਆ ਬਾਂਧੀ, ਦੇਹ ॥ |
| | ੭ | ੧੮੩ | ਕਬੀਰ ਚੋਟ ਸੁਹੇਲੀ ਸੇਲ ਕੀ;<br>ਲਾਗਤ, ਲੇਇ ਉਸਾਸ ॥ |
| | ੯ | ੧੮੫ | ਕਬੀਰ ਜਾ ਕੀ ਦਿਲ ਸਾਬਤਿ ਨਹੀ;<br>ਤਾ ਕਉ ਕਹਾਂ ਖੁਦਾਇ ॥ |
| | ੧੩ | ੧੮੮ | [2]ਹੋਰਾ ਰੋਟੀ ਕਾਰਨੇ; ਗਲਾ ਕਟਾਵੈ ਕਉਨੁ ॥ |
| ੧੩੭੫ | ੨ | ੧੯੬ | ਅਨਿਕ ਸਿਆਨੇ ਪਚਿ ਗਏ;<br>ਨਾ ਨਿਰਵਾਰੀ ਜਾਇ ॥ |
| | ੮ | ੨੦੨ | ਕਬੀਰ ਧਰਤੀ ਅਰੁ ਆਕਾਸ ਮਹਿ;<br>ਦੁਇ, ਤੂੰ ਬਰੀ [3]ਅਬਧ ॥ (ਅਬੱਧ ਬੋਲੋ) |
| | ੧੯ | ੨੧੨ | ਕਾਹੇ, [4]ਛੀਪਹੁ [5]ਛਾਇਲੈ; ਰਾਮ ਨ ਲਾਵਹੁ ਚੀਤੁ ॥ |
| ੧੩੭੬ | ੧ | ੨੧੪ | ਮਹਲਾ ੫ ॥ (ਭਗਤ ਬਾਣੀ ਤੇ ਗੁਰਬਾਣੀ ਦੀ ਅਭੇਦਤਾ ਦਿਖਾਈ ਹੈ, ਜਿਹੜੇ ਉੱਤਰਾਂ ਦੀ ਭਗਤ ਬਾਣੀ ਵਿਚ ਲੋੜ ਸੀ ਉਹ ਗੁਰੂ ਮਹਾਰਾਜ ਜੀ ਨੇ ਆਪਣੇ ਵਲੋਂ ਬਾਣੀ ਉਚਾਰ ਕੇ ਪੂਰੀ ਕੀਤੀ।) |

---

੧ ਪਾਣੀ ਦੀਆਂ ਖਾਲੀਆਂ, ਕਿਨਾਰਾ। ੨ ਮਾਸ ਦੀ ਰੋਟੀ ਵਾਸਤੇ। ੩ ਕੱਟਣ ਤੋਂ ਰਹਿਤ। ੪ ਛਾਪਦੇ ਹੋ। ੫ ਬਸਤ੍ਰਾਂ ਨੂੰ ਵਾ ਚਾਦਰਾਂ ਨੂੰ।

# ਸਲੋਕ ਭਗਤ ਕਬੀਰ ਜੀਉ ਕੇ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੭੬ | ੫ | ੨੧੬ | ਕਾਹੇ ਕੀ, [੧]ਕੁਸਲਾਤ; ਹਾਥ ਦੀਪੁ ਕੂਏ ਪਰੈ ॥ |
| | ੧੦ | ੨੨੨ | ਕਬੀਰ ਕਾਇਆ ਕਾਚੀ, [੨]ਕਾਰਵੀ; ਕੇਵਲ ਕਾਚੀ ਧਾਤੁ ॥ |
| | ੧੨ | ੨੨੪ | ਕਬੀਰ ਕਾਇਆ [੩]ਕਜਲੀ, ਬਨੁ ਭਇਆ; ਮਨੁ ਕੁੰਚਰੁ, [੪]ਮਯ [੫]ਮੰਤੁ ॥ ਅੰਕਸੁ ਗ੍ਯਾਨੁ ਰਤਨੁ ਹੈ; ਖੇਵਟੁ ਬਿਰਲਾ ਸੰਤੁ ॥ |
| | ੧੯ | ੨੩੦ | ਪੰਖੀ ਚਲੇ, ਦਿਸਾਵਰੀ; ਬਿਰਖਾ, ਸੁਫਲ ਫਲੰਤ ॥ |
| ੧੩੭੭ | ੩ | ੨੩੩ | ਕਬੀਰ [੬]ਭਾਂਗ [੭]ਮਾਛੁਲੀ, [੮]ਸੁਰਾ ਪਾਨਿ; ਜੋ ਜੋ ਪ੍ਰਾਨੀ ਖਾਂਹਿ ॥ |
| | ੫ | ੨੩੫ | ਆਠ ਜਾਮ, ਚਉ ਸਠਿ ਘਰੀ; ਤੁਅ ਨਿਰਖਤ ਰਹੈ ਜੀਉ ॥ (੨) ਚਉਸਠਿ |
| | ੧੦ | ੨੪੦ | ਕਾਚੀ ਸਰਸਉਂ ਪੇਲਿ-ਕੈ; ਨਾ ਖਲਿ ਭਈ, ਨ ਤੇਲੁ ॥ |
| | ੧੨ | ੨੪੧ | ਢੂੰਢਤ ਡੋਲਹਿ, ਅੰਧ ਗਤਿ; ਅਰੁ ਚੀਨਤ ਨਾਹੀ, [੯]ਸੰਤ ॥ |
| | ੧੩ | ੨੪੨ | ਹਰਿ ਸੋ, ਹੀਰਾ ਛਾਡਿ ਕੈ; ਕਰਹਿ ਆਨ ਕੀ ਆਸ ॥ |



---

੧ ਸੁਖ। ੨ ਕੁੰਨੀ, ਤੌੜੀ। ੩ ਕੇਲਿਆਂ ਦਾ ਬਨ। ੪ ਸ਼ਰਾਬ। ੫ ਮਸਤ। ੬ ਦੱਖਣ ਦੇ ਇਲਾਕੇ ਵਿਚ ਤਮਾਕੂ ਦੇ ਪੱਤੇ ਨੂੰ ਭੰਗ ਆਖਦੇ ਹਨ ਮਰਹਟੇ ਉਮਰਾਵਤੀ ਸ਼ਹਿਰ ਦੇ ਇਲਾਕੇ ਵਿਚ ਵਾ ਭੰਗ। ੭ ਮੱਛੀ ਦਾ ਮਾਸ। ੮ ਸ਼ਰਾਬ ਤੇ ਪਾਨਾਂ ਦਾ ਤੰਬਾਕੂ ਸਹਿਤ ਚੱਬਣਾ ਵਾ ਪਾਨ ਬੀੜੀ ਦਾ ਪੀਣਾ ਸਾਰਿਆਂ ਦੇ ਤੀਰਥ ਵਰਤ ਨਰਕ ਵਿਚ ਲੈ ਜਾਣਗੇ। ੯ ਸੰਤਾਂ ਦੀ ਸੰਗਤ ਦੁਆਰਾ ਪ੍ਰਮੇਸ਼ਰ ਨੂੰ ਨਹੀ ਸਿਞਾਣਦੇ, ਅੰਧਿਆਂ ਦੀ ਨਿਆਈਂ ਢੂੰਡਦੇ ਅਤੇ ਡੋਲਦੇ ਹਨ।

# ਸਲੋਕ ਸੇਖ ਫਰੀਦ ਕੇ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੭੭ | ੧੭ | ੧ | ਜਿੰਦੁ ਨਿਮਾਣੀ ਕਢੀਐ; ਹਡਾ ਕੂ ਕੜਕਾਇ ॥ |
| | ੧੮ | ੧ | ਆਪਣ ਹਥੀ, [1]ਜੋਲਿ ਕੈ; ਕੈ ਗਲਿ ਲਗੈ, ਧਾਇ ॥ ਵਾਲਹੁ ਨਿਕੀ, [2]ਪੁਰ [3]ਸਲਾਤ; ਕੰਨੀ ਨ ਸੁਣੀਆਇ ॥ ਫਰੀਦਾ, [4]ਕਿੜੀ [5]ਪਵੰਦੀਈ; ਖੜਾ, ਨ ਆਪੁ [6]ਮੁਹਾਇ ॥ |
| ੧੩੭੮ | ੨ | ੩ | ਸਾਂਈਂ ਮੇਰੈ, ਚੰਗਾ ਕੀਤਾ; ਨਾਹੀ ਤ, ਹੰ ਭੀ ਦਝਾਂ ਆਹਿ ॥ |
| | ੪ | ੬ | ਫਰੀਦਾ ਜੇ ਤੂ, ਅਕਲਿ [7]ਲਤੀਫੁ; ਕਾਲੇ, ਲਿਖੁ ਨ ਲੇਖੁ ॥ ਆਪਨੜੇ, [8]ਗਿਰੀਵਾਨ ਮਹਿ; [9]ਸਿਰੁ ਨੀਵਾਂ ਕਰਿ, ਦੇਖੁ ॥ |
| | ੬ | ੮ | [10]ਮਰਗ [11]ਸਵਾਈ, ਨੀਹਿ; ਜਾਂ ਭਰਿਆ ਤਾਂ ਲਦਿਆ ॥ |
| | ੭ | ੯ | ਦੇਖੁ ਫਰੀਦਾ, ਜੁ ਥੀਆ; ਦਾੜੀ ਹੋਈ, ਭੂਰ ॥ |
| | ੮ | ੧੦ | ਦੇਖੁ ਫਰੀਦਾ ਜਿ ਥੀਆ; [12]ਸਕਰ ਹੋਈ ਵਿਸੁ ॥ |

੧ ਤੋਰ ਕੇ। ੨ ਪੁਲ। ੩ ਦੁਖਾਂ ਵਾਲਾ ਵਾ ਪ੍ਰਲੋਕ ਦੇ ਰਸਤੇ। ੪ ਅਵਾਜਾਂ। ੫ ਪੈਂਦੀਆਂ ਹਨ। ੬ ਲੁਟਾ ਨਹੀਂ। ੭ ਚਤੁਰ, ਹੁਸ਼ਿਆਰ। ੮ ਕੁੜਤੇ ਦੇ ਗਲਾਵੇਂ ਵਿਚ ਮੂੰਹ ਪਾ ਕੇ ਭਾਵ ਅੰਤਰਮੁਖ ਬ੍ਰਿਤੀ ਕਰਕੇ। ੯ ਸਿਰ ਹੰਕਾਰ ਨੂੰ ਨੀਵਾਂ ਕਰ ਕੇ ਦੇਖ। ੧੦ ਮੌਤ। ੧੧ ਸਾਰੀ ਸ੍ਰਿਸ਼ਟੀ। ੧੨ ਸ਼ੱਕਰ ਦੀ ਨਿਆਈਂ ਜੋ ਸਬੰਧੀ ਸਨ ਸੋ ਵਿਹੁ ਰੂਪ ਹੋ ਗਏ।

# ਸਲੋਕ ਸੇਖ ਫਰੀਦ ਕੇ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੭੮ | ੯ | ੧੧ | [1]ਸਾਖ ਪਕੰਦੀ, ਆਈਆ; ਹੋਰ ਕਰੇਂਦੀ ਵੰਨ ॥ |
| | ੧੦ | ੧੨ | ਕਰਿ ਸਾਂਈ ਸਿਉ ਪਿਰਹੜੀ; ਰੰਗੁ [2]ਨਵੇਲਾ ਹੋਇ ॥ |
| | ੧੪ | ੧੬ | ਫਰੀਦਾ; ਥੀਉ ਪਵਾਹੀ ਦਭੁ ॥ |
| | | | ਜੇ; ਸਾਂਈ ਲੋੜਹਿ ਸਭੁ ॥ |
| | | | ਇਕੁ ਛਿਜਹਿ; ਬਿਆ ਲਤਾੜੀਅਹਿ ॥ |
| | ੧੬ | ੧੮ | ਫਰੀਦਾ ਜਾ ਲਬੁ ਤਾ ਨੇਹੁ ਕਿਆ; |
| | | | ਲਬੁ ਤ ਕੂੜਾ ਨੇਹੁ ॥ |
| | ੧੮ | ੧੯ | ਵਸੀ ਰਬੁ, [3]ਹਿਆਲੀਐ; ਜੰਗਲੁ ਕਿਆ ਢੂਢੇਹਿ ॥ |
| | ੧੯ | ੨੦ | ਫਰੀਦਾ ਇਨੀ ਨਿਕੀ ਜੰਘੀਐ; |
| | | | ਥਲ ਡੂਗਰ ਭਵਿਓਮਿ ॥ |
| | | | ਅਜੁ ਫਰੀਦੈ, [4]ਕੂਜੜਾ; ਸੈ ਕੋਹਾਂ, [5]ਥੀਓਮਿ ॥ |
| ੧੩੭੯ | ੧ | ੨੨ | ਫਰੀਦਾ ਜੇ ਮੈ ਹੋਦਾ, [6]ਵਾਰਿਆ; ਮਿਤਾ ਆਇੜਿਆਂ ॥ |
| | | | ਹੇੜਾ ਜਲੈ ਮਜੀਠ ਜਿਉ; ਉਪਰਿ ਅੰਗਾਰਾ ॥ |
| ੧੩੮੦ | ੨ | ੨੩ | ਫਰੀਦਾ; ਲੋੜੈ ਦਾਖ [7]ਬਿਜਉਰੀਆਂ; |
| | | | ਕਿਕਰਿ ਬੀਜੈ ਜਟੁ ॥ |
| | ੧੨ | ੩੩ | ਨਾਤੀ ਧੋਤੀ [8]ਸੰਬਹੀ; ਸੁਤੀ ਆਇ ਨਚਿੰਦੁ ॥ |
| | ੧੬ | ੩੭ | ਇਕਿ [9]ਰਾਹੇਦੇ ਰਹਿ ਗਏ; |
| | | | ਇਕਿ [10]ਰਾਧੀ, ਗਏ ਉਜਾੜਿ ॥ |

---

੧ ਖੇਤੀ । ੨ ਨਵੀਨ । ੩ ਹਿਰਦੇ ਦੇ ਅੰਦਰ । ੪ ਲੋਟਾ । ੫ ਹੋ ਗਿਆ । ੬ ਵਰਜਿਆ, ਰੋਕਿਆ । ੭ ਬਜਉਰ ਦੇਸ ਦੀਆਂ । ੮ ਫਬੀ ਹੋਈ, ਸਜ ਧਜ ਕੇ । ੯ ਬੀਜ ਦੇ । ੧੦ ਬੀਜੀ ਹੋਈ ।

# ਸਲੋਕ ਸੇਖ ਫਰੀਦ ਕੇ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੭੯ | ੧੮ | ੩੯ | ਏਹੁ ਨਿਦੋਸਾਂ ਮਾਰੀਐ;<br>ਹਮ ਦੋਸਾਂ ਦਾ, ਕਿਆ ਹਾਲੁ ॥ |
| | ੧੯ | ੪੦ | ਸੋ [1]ਹੇੜਾ, ਘੜੀਆਲ ਜਿਉ;<br>ਡੁਖੀ, ਰੈਣਿ ਵਿਹਾਇ ॥ |
| ੧੩੮੦ | ੩ | ੪੩ | ਕੰਧਿ ਕੁਹਾੜਾ, ਸਿਰਿ ਘੜਾ,<br>ਵਣਿ ਕੈ ਸਰੁ ਲੋਹਾਰੁ ॥ (ਕੈਸਰੁ ਨਹੀਂ ਬੋਲਣਾ) |
| | ੪ | ੪੪ | ਅਗੈ ਗਏ, ਸਿੰਞਾਪਸਨਿ੍; ਚੋਟਾਂ ਖਾਸੀ ਕਉਣੁ ॥ |
| | ੫ | ੪੫ | ਜਾਇ ਸੁਤੇ, [2]ਜੀਰਾਣ ਮਹਿ;<br>ਥੀਏ, [3]ਅਤੀਮਾ ਗਡ ॥ |
| | ੬ | ੪੬ | ਫਰੀਦਾ ਕੋਠੇ ਮੰਡਪ ਮਾੜੀਆ;<br>ਉਸਾਰੇਦੇ, ਭੀ ਗਏ ॥ |
| | ੯ | ੪੯ | ਫਰੀਦਾ ਵੇਖੁ ਕਪਾਹੈ, ਜਿ ਥੀਆ;<br>ਜਿ ਸਿਰਿ ਥੀਆ, [4]ਤਿਲਾਹ ॥<br>ਕਮਾਦੈ ਅਰੁ ਕਾਗਦੈ; ਕੁੰਨੇ ਕੋਇਲਿਆਹ ॥ |
| | ੧੬ | ੫੪ | ਫਰੀਦਾ [5]ਨੰਢੀ, ਕੰਤੁ ਨ ਰਾਵਿਓ; ਵਡੀ ਥੀ, ਮੁਈ ਆਸੁ ॥<br>(੨) ਮੁਈਆਸੁ<br>ਧਨ ਕੂਕੇਂਦੀ, ਗੋਰ ਮੇਂ; ਤੈ ਸਹ, ਨਾ ਮਿਲੀਆਸੁ ॥ |
| ੧੩੮੧ | ੧ | ੫੯ | ਫਰੀਦਾ ਮੰਡਪ ਮਾਲੁ, ਨ ਲਾਇ;<br>[6]ਮਰਗ [7]ਸਤਾਣੀ, ਚਿਤਿ ਧਰਿ ॥ |

---

੧ ਸਰੀਰ ਮਾਸ ਦਾ। ੨ ਉਜਾੜ। ੩ ਯਤੀਮ ਗਰੀਬ। ੪ ਤਿਲਾਂ ਨਾਲ। ੫ ਛੋਟੇ ਹੁੰਦਿਆਂ ਭਾਵ ਗਰੀਬੀ ਧਾਰ ਕੇ। ੬ ਮੌਤ। ੭ ਸਹਿਤ ਬਲ ਦੇ।

# ਸਲੋਕ ਸੇਖ ਫਰੀਦ ਕੇ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੭੧ | ੧ | ੫੮ | 'ਸਾਈ', [1]ਜਾਇ ਸਮ੍ਹਾਲਿ; ਜਿਥੈ ਹੀ ਤਉ [2]ਵੰਞਣਾ ॥ ('ਸਾਂਈ' ਨਹੀਂ ਬੋਲਣਾ) |
| | ੩ | ੬੦ | ਦਰਵੇਸਾਂ ਨੋ, ਲੋੜੀਐ; ਰੁਖਾਂ ਦੀ, [3]ਜੀਰਾਂਦਿ ॥ |
| | ੪ | ੬੧ | [4]ਗੁਨਹੀ ਭਰਿਆ, ਮੈ ਫਿਰਾ; ਲੋਕੁ ਕਹੈ, ਦਰਵੇਸੁ ॥ ('ਗੁਨੱਹੀ' ਨਹੀਂ ਬੋਲਣਾ) |
| | ੧੦ | ੬੭ | ਕੇਤੜਿਆ ਜੁਗ, [5]ਵ੍ਹਾਪਰੇ; ਇਕਤੁ ਪਇਆ ਪਾਸਿ ॥ |
| | ੧੧ | ੬੯ | ਫਰੀਦਾ ਙੰਨੀ ਘੜੀ, [6]ਸਵੰਨਵੀ; ਟੂਟੀ, [7]ਨਾਗਰ [8]ਲਜੁ ॥ ਜੇ ਸਜਣ, ਭੁਇ ਭਾਰੁ ਥੇ; ਸੇ ਕਿਉ, ਆਵਹਿ ਅਜੁ ॥ |
| | ੧੮ | ੭੬ | ਫਰੀਦਾ, ਜਿ ਦਿਹਿ ਨਾਲਾ [9]ਕਪਿਆ; ਜੇ ਗਲੁ ਕਪਹਿ, [10]ਚੁਖ ॥ |
| | ੧੯ | ੭੭ | [11]ਚਬਣ [12]ਚਲਣ [13]ਰਤੰਨ; ਸੇ [14]ਸੁਣੀਅਰ, [15]ਬਹਿ ਗਏ ॥ ਹੇੜੇ ਮੁਤੀ ਧਾਹ; ਸੇ ਜਾਨੀ ਚਲਿ ਗਏ ॥ |
| | ੧੯ | ੭੮ | ਫਰੀਦਾ ਬੁਰੇ ਦਾ ਭਲਾ ਕਰਿ; ਗੁਸਾ, ਮਨਿ ਨ [16]ਹਢਾਇ ॥ |

---

੧ ਜਗਾ ਸਾਈ=ਓਹ। ੨ ਜਾਣਾ। ੩ ਜਰਨ ਸ਼ਕਤੀ। ੪ ਔਗੁਣਾਂ ਦਾ। ੫ ਗੁਜ਼ਰ ਗਏ। ੬ ਸੋਨੇ ਰੰਗੀ ਘੜੀ=ਦੇਹ। ੭ ਚਤੁਰ। ੮ ਉਮਰ। ੯ ਕੱਟਿਆ। ੧੦ ਰਤੀ ਕੁ। ੧੧ ਦੰਦ। ੧੨ ਪੈਰ। ੧੩ ਨੇਤ੍ਰ। ੧੪ ਕੰਨ। ੧੫ ਆਪਣੀਆਂ ਗੋਲਕਾਂ ਵਿਚ ਦਬ ਗਏ। ੧੬ ਫੇਰ ਨਾ ਕਰ।

# ਸਲੋਕ ਸੇਖ ਫਰੀਦ ਕੇ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੮੨ | ੫ | ੮੨ | ਜੋ ਜਨ, ਪੀਰਿ ਨਿਵਾਜਿਆ; ਤਿਨ੍ਹਾ, [੧]ਅੰਚ ਨ ਲਾਗ॥ |
| | ੬ | ੮੪ | ਕੰਧੀ ਵਹਣ ਨ ਢਾਹਿ; ਤਉ ਭੀ ਲੇਖਾ ਦੇਵਣਾ ॥ |
| | ੮ | ੮੫ | ਖੜਾ ਪੁਕਾਰੇ, [੨]ਪਾਤਣੀ; [੩]ਬੇੜਾ, [੪]ਕਪਰ [੫]ਵਾਤਿ ॥ |
| | ੧੦ | ੮੭ | ਧੁਖਾਂ, ਜਿਉ [੬]ਮਾਂਲੀਹ; ਕਾਰਣਿ ਤਿੰਨ੍ਹਾ, ਮਾ ਪਿਰੀ ॥ |
| | ੧੧ | ੮੯ | ਫਰੀਦਾ, ਰਬ ਖਜੂਰੀ ਪਕੀਆਂ; [੭]ਮਾਖਿਅ, [੮]ਨਈ ਵਹੰਨਿ ॥ |
| | ੧੪ | ੯੨ | ਕਾਗਾ ਚੂੰਡਿ ਨ ਪਿੰਜਰਾ; ਬਸੈ ਤ [੯]ਉਡਰਿ ਜਾਹਿ ॥ |
| | ੧੫ | ੯੩ | ਫਰੀਦਾ [੧੦]ਗੋਰ [੧੧]ਨਿਮਾਣੀ, [੧੨]ਸਡੁ ਕਰੇ; ਨਿਘਰਿਆ ਘਰਿ ਆਉ ॥ (ਨਿ-ਘਰਿਆ ਬੋਲੋ) [੧੩]ਸਰਪਰ, [੧੪]ਮੈ [੧੫]ਥੈ ਆਵਣਾ; ਮਰਣਹੁ ਨਾ ਡਰਿਆਹੁ ॥ |
| | ੧੯ | ੯੭ | ਫਰੀਦਾ [੧੬]ਮਹਲ [੧੭]ਨਿਸਖਣ, ਰਹਿ ਗਏ; ਵਾਸਾ ਆਇਆ [੧੮]ਤਲ ॥ (ਨਿਸੱਖਣ ਬੋਲੋ) |
| ੧੩੮੩ | ੧ | ੯੭ | [੧੯]ਆਖੀਂ ਸੇਖਾਂ ਬੰਦਗੀ; ਚਲਣੁ ਅਜੁ ਕਿ ਕਲਿ ॥ |

੧ ਸੇਕ ਦੁਖ ਦਾ। ੨ ਗੁਰੂ। ੩ ਬੁਧ। ੪ ਕਾਮ ਆਦਿਕ ਲਹਿਰਾਂ। ੫ ਮੁਖ ਵਿਚ। ੬ ਗੋਹਿਆਂ ਦਾ ਗਿੱਲਾ ਚੂਰਾ। ੭ ਸ਼ਹਿਦ। ੮ ਨਦੀਆਂ। ੯ ਉਡ ਜਾਹ। ੧੦ ਕਬਰ। ੧੧ ਜਿੰਦ। ੧੨ ਅਵਾਜ਼ ਕਰਦੀ ਹੈ। ੧੩ ਜਦੋਂ ਕਦੋਂ। ੧੪ ਮੇਰੇ। ੧੫ ਥਾਂ ਵਿਚ। ੧੬ ਸਰੀਰ। ੧੭ ਖਾਲੀ। ੧੮ ਧਰਤੀ ਦੇ ਤਲੇ। ੧੯ ਆਖਣਾ ਕਰੀਏ ਬੰਦਗੀ ਨੂੰ।

# ਸਲੋਕ ਸੇਖ ਫਰੀਦ ਕੇ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੮੩ | ੪ | ੯੯ | ਕੇਲ ਕਰੇਦੇ, [੧]ਹੰਝ ਨੋ; ਅਚਿੰਤੇ, ਬਾਜ ਪਏ ॥ |
| | ੫ | ੯੯ | ਜੋ ਮਨਿ ਚਿਤਿ, ਨ ਚੇਤੇ ਸਨਿ; ਸੋ ਗਾਲੀ, ਰਬ ਕੀਆਂ ॥ |
| | ੬ | ੧੦੦ | ਆਇਓ ਬੰਦਾ ਦੁਨੀ ਵਿਚਿ; [੨]ਵਤਿ, [੩]ਆਸੂਣੀ ਬੰਨ੍ਹਿ ॥ |
| | ੧੬ | ੧੦੮ | ਅਲਹ ਸੇਤੀ, ਰਤਿਆ; ਏਹੁ ਸਚਾਵਾਂ, ਸਾਜੁ ॥ (ਅੱਲਹ ਬੋਲਣਾ) |
| ੧੩੮੪ | ੨ | ੧੧੩ | ਇਕਿ ਜਾਗੰਦੇ ਨਾ ਲਹਨਿ੍; ਇਕਨ੍ਹਾ ਸੁਤਿਆ ਦੇਇ ਉਠਾਲਿ ॥ |
| | ੩ | ੧੧੪ | ਢੂਢੇਦੀਏ ਸੁਹਾਗ ਕੂ; ਤਉ ਤਨਿ, ਕਾਈ [੪]ਕੋਰ ॥ |
| | ੪ | ੧੧੫ | [੫]ਸਬਰ [੬]ਮੰਝ, ਕਮਾਣ; [੭]ਏ ਸਬਰੁ ਕਾ, [੮]ਨੀਹਣੋ ॥ (ਸੱਬਰ ਨਹੀਂ ਬੋਲਣਾ) |
| | ੬ | ੧੧੭ | ਵਧਿ ਥੀਵਹਿ [੯]ਦਰੀਆਉ; ਟੁਟਿ ਨ ਥੀਵਹਿ, [੧੦]ਵਾਹੜਾ ॥ |
| | ੭ | ੧੧੯ | ਇਕਨਿ, ਕਿਨੈ ਚਾਲੀਐ; ਦਰਵੇਸਾ [੧੧]ਵੀ ਰੀਤਿ ॥ |
| | ੧੪ | ੧੨੫ | ਇਹੁ ਤਨੁ ਲਹਰੀ, ਗਡੁ [੧੨]ਥਿਆ; ਸਚੇ, ਤੇਰੀ ਆਸ ॥ |

੧ ਬਗਲੇ ਨੂੰ। ੨ ਫੇਰ ਗਿਆ। ੩ ਆਸਾ ਨੂੰ ਊਣੀ ਬੰਨ੍ਹ ਕੇ ਹੀ (ਮਲਕਲ ਮੌਤ) ਪਾਤਸ਼ਾਹਣੀ ਮੌਤ ਜਾਂ ਆਵੇਗੀ। ੪ ਕਾਣ। ੫ ਸੰਤੋਖ। ੬ ਹਿਰਦੇ ਅੰਦਰ। ੭ ਸਰੀਰ ਵਿਚ ਜਿਹੜਾ ਸੰਤੋਖ ਹੈ। ੮ ਇਹ ਚਿੱਲਾ ਹੈ ਜਿਹੜਾ ਬਾਣੀ ਵਿਚ ਸੰਤੋਖ ਹੈ ਇਹ ਤੀਰ ਹੈ ਜਿਸ ਕਰ ਕੇ ਰੱਬ ਗੁਨਹਗਾਰ ਨਾ ਕਰੇਗਾ। ੯ ਪ੍ਰਮੇਸ਼ਰ ਰੂਪੀ। ੧੦ ਨਾਲਾ, ਜੀਵ। ੧੧ ਵਾਲੀ। ੧੨ ਮਿਲਿਆ ਹੋਇਆ।

# ਸਲੋਕ ਸੇਖ ਫਰੀਦ ਕੇ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੮੪ | ੧੭ | ੧੨੯ | ਇਕੁ, [1]ਫਿਕਾ ਨਾ [2]ਗਾਲਾਇ;<br>ਸਭਨਾ ਮੈ, ਸਚਾ ਧਣੀ ॥<br>[3]ਹਿਆਉ, ਨ [4]ਕੈਹੀ [5]ਠਾਹਿ;<br>ਮਾਣਕ, ਸਭ ਅਮੋਲਵੇ ॥ |
| | ੧੮ | ੧੩੦ | ਸਭਨਾ ਮਨ ਮਾਣਿਕ;<br>[6]ਠਾਹਣੁ [7]ਮੂਲਿ, [8]ਮਚਾਂਗਵਾ ॥<br>ਜੇ ਤਉ ਪਿਰੀਆ ਦੀ [9]ਸਿਕ;<br>ਹਿਆਉ, ਨ ਠਾਹੇ [10]ਕਹੀ ਦਾ ॥ |



# ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫

| | | | |
|---|---|---|---|
| ੧੩੮੫ | ੪ | ੧ | ਆਦਿ ਪੁਰਖ ਕਰਤਾਰ; ਕਰਣ ਕਾਰਣ ਸਭ ਆਪੇ ॥ |
| | ੫ | ੧ | ਬ੍ਯਾਪਤੁ ਦੇਖੀਐ ਜਗਤਿ, ਜਾਨੈ ਕਉਨੁ ਤੇਰੀ ਗਤਿ;<br>ਸਰਬ ਕੀ ਰਖ੍ਯਾ ਕਰੈ, ਆਪੇ ਹਰਿ ਪਤਿ ॥ |
| | ੬ | ੧ | ਏਕੈ ਤੂਹੀ ਏਕੈ; ਆਨ ਨਾਹੀ ਤੁਮ [11]ਭਤਿ ॥ |
| | ੭ | ੧ | ਜਨੁ ਨਾਨਕੁ ਭਗਤੁ ਦਰਿ, [12]ਤੁਲਿ ਬ੍ਰਹਮ ਸਮਸਰਿ;<br>ਏਕ ਜੀਹ, ਕਿਆ ਬਖਾਨੈ ॥<br>[13]ਹਾਂ ਕਿ ਬਲਿ ਬਲਿ; ਬਲਿ ਬਲਿ, ਸਦ ਬਲਿਹਾਰਿ ॥ |

---

੧ ਫਿੱਕਾ ਬਚਨ। ੨ ਕਹੋ ਵਾ ਬੋਲ। ੩ ਹਿਰਦਾ।
੪ ਕਿਸੇ ਦਾ। ੫ ਢਾਹੇ। ੬ ਢਾਹੁਣਾ। ੭ ਉੱਕਾ ਹੀ।
੮ ਚੰਗਾ ਨਹੀਂ। ੯ ਇੱਛਾ, ਚਾਹ ਮਿਲਣ ਦੀ।
੧੦ ਕਿਸੇ ਦਾ। ੧੧ ਤੇਰੇ ਤਰ੍ਹਾਂ ਦਾ। ੧੨ ਵੀਚਾਰਿਆ।
੧੩ ਨਿਹਚੇ ਕਰਕੇ ਕਿ=ਜੋ।

# ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫

| ਪੰਨਾ | ਤੁਕ | ਸ਼ਬਦ | |
|---|---|---|---|
| ੧੩੮੫ | ੭ | ੨ | ਆਪਨੇ ਭਾਵਨੁ ਕਰਿ, ਮੰਤ੍ਰਿ ਨ ਦੂਸਰੋ ਧਰਿ; |
| | | | ਓਪਤਿ ਪਰਲੌ, ਏਕੈ ਨਿਮਖ [1]ਤੁ ਘਰਿ ॥ |
| | | | ਆਨ ਨਾਹੀ ਸਮਸਰਿ, ਉਜੀਆਰੋ [2]ਨਿਰਮਰਿ; |
| | | | ਕੋਟਿ ਪਰਾਛਤ ਜਾਹਿ, ਨਾਮ ਲੀਏ ਹਰਿ ਹਰਿ ॥ |
| ੧੩੮੬ | ੩ | ੩ | ਆਪ ਹੀ ਧਾਰਨ ਧਾਰੇ, ਕੁਦਰਤਿ ਹੈ, ਦੇਖਾਰੇ; |
| | | | ਬਰਨੁ ਚਿਹਨੁ ਨਾਹੀ, ਮੁਖ ਨ [3]ਮਸਾਰੇ ॥ |
| | ੪ | ੪ | ਸਰਬ ਗੁਣ ਨਿਧਾਨੰ, ਕੀਮਤਿ ਨ ਗ੍ਯਾਨੰ ਧ੍ਯਾਨੰ; |
| | | | ਊਚੇ ਤੇ ਊਚੌ ਜਾਨੀਜੇ, ਪ੍ਰਭ ਤੇਰੋ ਥਾਨੰ ॥ |
| | ੬ | ੪ | ਜਾਨੈ ਕਉਨੁ ਤੇਰੋ ਭੇਉ, ਅਲਖ ਅਪਾਰ ਦੇਉ; |
| | | | ਅਕਲ ਕਲਾ ਹੈ, ਪ੍ਰਭ ਸਰਬ ਕੋ ਧਾਨੰ ॥ |
| | ੮ | ੫ | ਨਿਰੰਕਾਰੁ ਆਕਾਰੁ; ਅਛਲ, ਪੂਰਨ ਅਬਿਨਾਸੀ ॥ |
| | | | ਹਰਖਵੰਤ ਆਨੰਤ ਰੂਪ; ਨਿਰਮਲ ਬਿਗਾਸੀ ॥ |
| | ੯ | ੫ | ਜਾ ਕਉ, ਹੋਹਿ ਕ੍ਰਿਪਾਲ; |
| | | | ਸੁ ਜਨੁ ਪ੍ਰਭ ਤੁਮਹਿ ਮਿਲਾਸੀ ॥ |
| | ੧੦ | ੫ | ਹਰਿ ਗੁਰੁ ਨਾਨਕੁ, ਜਿਨ ਪਰਸਿਅਉ; |
| | | | ਸਿ ਜਨਮ ਮਰਣ, ਦੁਹ ਥੇ ਰਹਿਓ ॥ |
| | ੧੧ | ੬ | ਸਤਿ ਸਤਿ, ਹਰਿ ਸਤਿ; ਸਤਿ ਸਤੇ, ਸਤਿ ਭਣੀਐ ॥ |
| | | | ਦੂਸਰ ਆਨ, ਨ ਅਵਰੁ; ਪੁਰਖੁ ਪਊਰਾਤਨੁ ਸੁਣੀਐ ॥ |
| | | | ਅੰਮ੍ਰਿਤੁ ਹਰਿ ਕੋ ਨਾਮੁ; ਲੈਤ ਮਨਿ ਸਭ ਸੁਖ ਪਾਏ ॥ |
| | | | ਜੇਹ ਰਸਨ ਚਾਖਿਓ; ਤੇਹ ਜਨ, ਤ੍ਰਿਪਤਿ ਅਘਾਏ ॥ |

੧ ਤੇਰੇ । ੨ ਉੱਜਲ । ੩ ਮਸੇਰੂ ਦਾੜ੍ਹਾ ਮਾਸ ਨਹੀਂ ।

# ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫

| ਪੰਨਾ | ਤੁਕ | ਸ਼ਬਦ | |
|---|---|---|---|
| ੧੩੯੬ | ੧੪ | ੭ | ਸਚੁ ਸਭਾ, ਦੀਬਾਣੁ ਸਚੁ; ਸਚੇ ਪਹਿ ਧਰਿਓ ॥ |
| | ੧੫ | ੭ | ਸਚਿ ਸਿਰਜ੍ਹਿਉ, ਸੰਸਾਰੁ; ਆਪਿ ਆਭੁਲੁ ਨ ਭੁਲਉ ॥ |
| | | | ਰਤਨ ਨਾਮੁ ਅਪਾਰੁ; ਕੀਮ ਨਹੁ ਪਵੈ, ਅਮੁਲਉ ॥ |
| | ੧੭ | ੮ | ਸਿਧ ਸਾਧਿਕ, ਤੇਤੀਸ ਕੋਰਿ; [1]ਤਿਰੁ ਕੀਮ, ਨ ਪਰੀਐ ॥ |
| | | | ਬ੍ਰਹਮਾਦਿਕ ਸਨਕਾਦਿ; [2]ਸੇਖ ਗੁਣ ਅੰਤੁ ਨ ਪਾਏ ॥ |
| ੧੩੯੭ | ੨ | ੯ | ਬਿਨਤਿ 'ਕਰਉ', ਅਰਦਾਸਿ; ਸੁਨਹੁ ਜੇ ਠਾਕੁਰ ਭਾਵੈ ॥ |
| | | | ਦੇਹੁ ਦਰਸੁ ਮਨਿ ਚਾਉ;<br>ਭਗਤਿ, ਇਹੁ ਮਨੁ ਠਹਰਾਵੈ ॥ |
| | | | ਬਲਿਓ ਚਰਾਗੁ ਅੰਧ੍ਹਾਰ ਮਹਿ;<br>ਸਭਿ ਕਲਿ ਉਧਰੀ, ਇਕ ਨਾਮ ਧਰਮ ॥ |
| | ੬ | ੧ | ਕਾਚੀ ਦੇਹ ਮੋਹ ਫੁਨਿ ਬਾਂਧੀ;<br>'ਸਠ' ਕਠੋਰ, ਕੁਚੀਲ ਕੁਗਿਆਨੀ ॥<br>('ਸੱਠ' ਨਹੀਂ ਬੋਲਣਾ, ਪੋਲਾ ਬੋਲੋ) |
| | ੯ | ੧ | ਪਰ ਧਨ, ਪਰ [3]ਅਪਵਾਦ ਨਾਰਿ ਨਿੰਦਾ;<br>ਯਹ ਮੀਠੀ, ਜੀਅ ਮਾਹਿ [4]ਹਿਤਾਨੀ ॥ |
| | ੧੧ | ੨ | ਚਿਤ ਚੇਤਿ ਅਚੇਤ, ਜਾਨਿ ਸਤਸੰਗਤਿ;<br>ਭਰਮ ਅੰਧੇਰ ਮੋਹਿਓ, ਕਤ [5]ਧੰਉ ॥ |
| | ੧੪ | ੩ | [6]ਰੰਚਕ [7]ਰੇਤ, [8]ਖੇਤ ਤਨਿ [9]ਨਿਰਮਿਤ;<br>ਦੁਰਲਭ ਦੇਹ ਸਵਾਰਿ ਧਰੀ ॥ |

੧ ਤਿਲ ਜਿੰਨੀ। ੨ ਸ਼ੇਸ਼ ਨਾਗ। ੩ ਖੋਟੇ ਝਗੜੇ। ੪ ਚੰਗੀ ਲੱਗਦੀ ਹੈ। ੫ ਧੌਣਾ ਹੈ ਵਾ ਦੌੜਦਾ ਹੈ। ੬ ਥੋੜੇ ਜਿਹੇ। ੭ ਬਿੰਦ ਨੂੰ। ੮ ਮਾਤਾ ਦੇ ਸਰੀਰ ਵਿਚ। ੯ ਇਸਥਿਤ ਹੁੰਦਾ ਹੈ।

# ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫

| ਪੰਨਾ | ਤੁਕ | ਸ਼ਬਦ | |
|---|---|---|---|
| ੧੩੯੭ | ੧੫ | ੩ | ਬਰਧਮਾਨ ਹੋਵਤ ਦਿਨ ਪ੍ਰਤ, ਨਿਤ;<br>ਆਵਤ ਨਿਕਟਿ ਬਿਖੰਮ [੧]ਜਰੀ ॥ |
| | ੧੭ | ੪ | ਰੇ ਮਨ ਮੂਸ, [੨]ਬਿਲਾ ਮਹਿ ਗਰਬਤ;<br>ਕਰਤਬ ਕਰਤ ਮਹਾਂ [੩]ਮੁਘਨਾਂ ॥ |
| | ੧੯ | ੪ | ਸੁਤ ਬਨਿਤਾ, ਸਾਜਨ ਸੁਖ ਬੰਧਪ;<br>ਤਾ ਸਿਉ ਮੋਹੁ ਬਢਿਓ, ਸੁ ਘਨਾ ॥<br>ਬੋਇਓ [੪]ਬੀਜੁ ਅਹੰ, [੫]ਮਮ ਅੰਕੁਰੁ;<br>ਬੀਤਤ ਅਉਧ, ਕਰਤ ਅਘਨਾ ॥ |
| ੧੩੯੮ | ੨ | ੫ | ਦੇਹਨ ਗੇਹਨ, ਨੇਹ ਨ ਨੀਤਾ; ਮਾਇਆ ਮਤ, ਕਹਾ ਲਉ [੬]ਗਾਰਹੁ ॥ ਛਤ੍ਰਨ [੭]ਪਤ੍ਰਨ, ਚਉਰ ਨ [੮]ਚਾਵਰ;<br>[੯]ਬਹਤੀ ਜਾਤ, ਰਿਦੈ ਨ ਬਿਚਾਰਹੁ ॥<br>ਰਥਨ ਅਸ੍ਵਨ, ਗਜ ਸਿੰਘਾਸਨ;<br>ਛਿਨ ਮਹਿ ਤਿਆਗਤ, ਨਾਂਗ ਸਿਧਾਰਹੁ ॥<br>(ਪਾਠ ਜਿਸ ਤਰ੍ਹਾਂ ਉਪਰ ਲਿਖੇ ਹਨ ਤਿੰਨਾਂ ਦੇ ਇਸ ਤਰ੍ਹਾਂ ਹੀ ਹਨ)<br>ਸੂਰਨ ਬੀਰਨ, ਮੀਰ ਨ ਖਾਨਮ; ਸੰਗ ਨ ਕੋਊ ਦ੍ਰਿਸਟਿ ਨਿਹਾਰਹੁ ॥ ਕੋਟਨ ਓਟਨ, [੧੦]ਕੋਸ ਨ ਛੋਟਾ; ਕਰਤ ਬਿਕਾਰ, ਦੋਊ ਕਰ ਝਾਰਹੁ ॥ |

---

੧ ਬੁਢੇਪਾ । ੨ ਦੇਹ ਰੂਪ ਖੱਡ । ੩ ਮੂਰਖਾਂ ਵਾਲੇ । ੪ ਹੰਕਾਰ ਰੂਪੀ ਬੀਜ । ੫ ਮਮਤਾ ਰੂਪ ਅੰਕੁਰ । ੬ ਗੌਰਵਤਾ ਕਿਥੋਂ ਲਵੇਗਾ ਵਾ ਮਾਇਆ ਵਿਚ ਮਸਤ ਹੋ ਕੇ ਕਿਥੋਂ ਕੁ ਤੱਕ ਆਪਣੇ ਆਪ ਨੂੰ ਗਾਲੇਂਗੇ । ੭ ਪ੍ਰਵਾਨੇ ਵੀ ਨਹੀਂ ਚੱਲਣੇ । ੮ ਚੌਰਦਾਰ ਭੀ ਨਹੀਂ ਰਹਿਣੇ ਵਾ ਚੌਰਾਂ ਭੀ ਨਹੀਂ ਰਹਿਣੀਆਂ । ੯ ਗੁਜ਼ਰਦੀ ਜਾਂਦੀ ਹੈ ਉਮਰ । ੧੦ ਖਜ਼ਾਨੇ ਕਰਕੇ ਭੀ ਛੁਟਕਾਰਾ ਨਹੀਂ ।

# ਸਵਯੇ ਸ੍ਰੀ ਮੁਖਬਾਕੵ ਮਹਲਾ ੫

| ਪੰਨਾ | ਤੁਕ | ਸ਼ਬਦ | |
|---|---|---|---|
| ੧੩੮੮ | ੪ | ੫ | ਮਿਤ੍ਰ ਨ ਪੁਤ੍ਰ ਕਲਤ੍ਰ ਸਾਜਨ ਸਖ; ਉਲਟਤ ਜਾਤ, ਬਿਰਖ ਕੀ [1]ਛਾਂਹ ॥ (੨) ਸੂਰ ਨ ਬੀਰ ਨ ਮੀਰ ਨ ਕੋਟ ਨ ਓਟ ਨ ਕੋਸ ਨ |
| | ੭ | ੬ | ਸਾਜਨ ਸੈਨ ਮੀਤ ਸੁਤ ਭਾਈ;<br>ਤਾਹੂ ਤੇ, ਲੇ ਰਖੀ ਨਿਰਾਰੀ ॥<br>ਧ੍ਰਾਨ ਮਾਨ ਦਾਨ ਮਗ [2]ਜੋਹਨ;<br>ਹੀਤੁ ਚੀਤੁ ਦੇ, ਲੇ ਲੇ ਪਾਰੀ ॥ |
| | ੯ | ੬ | ਪਸੁ ਪੰਖੀ, ਬਿਰਖ [3]ਅਸਥਾਵਰ:<br>ਬਹੁ ਬਿਧਿ ਜੋਨਿ ਭ੍ਰਮਿਓ, ਅਤਿ ਭਾਰੀ ॥ |
| | ੧੦ | ੬ | ਖਾਨ ਪਾਨ, ਮੀਠ ਰਸ ਭੋਜਨ;<br>ਅੰਤ ਕੀ ਬਾਰ, ਹੋਤ ਕਤ [4]ਖਾਰੀ ॥<br>ਨਾਨਕ, ਸੰਤ ਚਰਨ ਸੰਗਿ ਉਧਰੇ;<br>ਹੋਰਿ ਮਾਇਆ ਮਗਨ, ਚਲੇ ਸਭਿ ਡਾਰੀ ॥ |
| | ੧੪ | ੭ | ਤਿਸਹਿ ਤਿਆਗਿ, ਆਨ ਕਉ ਜਾਚਹਿ;<br>ਮੁਖ ਦੰਤ ਰਸਨ, ਸਗਲ ਘਸਿ ਜਾਵਤ ॥ |
| | ੧੬ | ੮ | ਮਾਇਆ ਰੰਗ, ਬਿਰੰਗ ਕਰਤ ਭ੍ਰਮ: ਮੋਹ ਕੈ ਕੂਪਿ, ਗੁਬਾਰਿ ਪਰਿਓ ਹੈ ॥ ਏਤਾ ਗਬੁ, ਅਕਾਸਿ ਨ ਮਾਵਤ; ਬਿਸਟਾ ਅਸ੍ਤ ਕ੍ਰਿਮਿ ਉਦਰੁ ਭਰਿਓ ਹੈ ॥ |
| | ੧੮ | ੮ | ਅਨਿਕ ਜੋਨਿ ਸੰਕਟ, ਨਰਕ ਭੁੰਚਤ;<br>ਸਾਸਨ ਦੂਖ ਗਰਤਿ ਗਰਿਓ ਹੈ ॥ |

੧ ਛਾਇਆ। ੨ ਤਾੜਦਾ ਹੈ ਵਾ ਤੱਕਦਾ ਹੈ। ੩ ਜੜ੍ਹ ਪੱਥਰ ਬ੍ਰਿਛ ਆਦਿਕ। ੪ ਖਰੇ ਹੋਣਗੇ ਜਾਂ ਖੜੇ ਹੋਣਗੇ।

# ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫

| ਪੰਨਾ | ਤੁਕ | ਸ਼ਬਦ | |
|---|---|---|---|
| ੧੩੯੯ | ੧ | ੯ | ਅਉਖਧ ਮੰਤ੍ਰ ਤੰਤ੍ਰ, ਪਰ ਦੁਖ ਹਰ;<br>ਸਰਬ ਰੋਗ ਖੰਡਣ, ਗੁਣਕਾਰੀ ॥ |
| | ੩ | ੯ | ਸਾਜਨ ਮੀਤ, ਸਖਾ ਹਰਿ ਬੰਧਪ;<br>ਜੀਅ [1]ਧਾਨ, ਪ੍ਰਭ ਪ੍ਰਾਨ ਅਧਾਰੀ ॥ |
| | ੪ | ੧੦ | [2]ਆਵਧ ਕਟਿਓ ਨ ਜਾਤ;<br>ਪ੍ਰੇਮ ਰਸ, ਚਰਨਕਮਲ ਸੰਗਿ ॥<br>[3]ਦਾਵਨਿ ਬੰਧਿਓ ਨ ਜਾਤ;<br>ਬਿਧੇ ਮਨ, ਦਰਸ [4]ਮਗਿ ॥ |
| | ੬ | ੧੦ | ਨੀਰੁ ਨ ਸਾਕਸਿ ਬੋਰਿ; ਚਲਹਿ ਹਰਿ ਪੰਥ, ਪਗਿ ॥<br>ਨਾਨਕ ਰੋਗ ਦੋਖ, ਅਘ ਮੋਹ; ਛਿਦੇ, ਹਰਿ ਨਾਮ [5]ਖਗਿ ॥ |
| | ੭ | ੧੧ | ਭਸਮ ਲਗਾਇ, ਤੀਰਥ [6]ਬਹੁ ਭ੍ਰਮਤੇ;<br>ਸੂਖਮ ਦੇਹ, ਬੰਧਹਿ ਬਹੁ ਜਟੂਆ ॥ |
| | ੮ | ੧੧ | ਬਿਨੁ ਹਰਿ ਭਜਨ, ਸਗਲ ਦੁਖ ਪਾਵਤ;<br>ਜਿਉ ਪ੍ਰੇਮ ਬਢਾਇ, ਸੂਤ ਕੇ [7]ਹਟੂਆ ॥ |



---

੧ ਧਿਆਨ। ੨ ਸ਼ਸਤ੍ਰਾਂ ਨਾਲ। ੩ ਰੱਸੇ ਨਾਲ ਵਾ ਪੱਲੇ ਨਾਲ। ੪ ਮਗਨ ਹੋ ਕੇ ਵਾ ਰਸਤੇ ਵਿਚ। ੫ ਖੜਗ ਨਾਲ। ੬ 'ਬਹੁ' ਦੇਹਲੀ ਦੀਪਕ ਭੀ ਹੋ ਸਕਦਾ ਹੈ। ੭ ਬਾਣੀਆਂ ਸੂਤ ਦੇ ਲੱਛੂ ਜਾਂ ਕੈਹਣਾ ਮੱਕੜੀ ਸੂਤ ਨੂੰ ਵਧੌਂਦੇ ਹਨ।

# [1]ਸਵਈਏ ਮਹਲੇ ਪਹਿਲੇ ਕੇ ੧

| ਪੰਨਾ | ਤੁਕ | ਸ਼ਬਦ | |
|---|---|---|---|
| ੧੩੮੯ | ੧੧ | ੧ | ਇਕ ਮਨਿ; ਪੁਰਖੁ ਧਿਆਇ ਬਰ ਦਾਤਾ ॥ |
| | ੧੨ | ੧ | ਤਉ ਪਰਮ ਗੁਰੂ ਨਾਨਕ; ਗੁਨ ਗਾਵਉ ॥ |
| | ੧੩ | ੨ | ਗਾਵਉ ਗੁਨ, ਪਰਮ ਗੁਰੂ ਸੁਖ ਸਾਗਰ;<br>'ਦੁਰਤ' ਨਿਵਾਰਨ ਸਬਦ ਸਰੇ ॥ |
| | ੧੪ | ੨ | ਕਬਿ ਕਲ, ਸੁਜਸੁ ਗਾਵਉ ਗੁਰ ਨਾਨਕ;<br>ਰਾਜੁ ਜੋਗੁ ਜਿਨਿ ਮਾਨਿਓ ॥ |
| | ੧੬ | ੩ | ਗਾਵੈ ਗੁਨ [2]ਧੋਮੁ, ਅਟਲ ਮੰਡਲਵੈ;<br>ਭਗਤਿ ਭਾਇ, ਰਸੁ ਜਾਣਿਓ ॥ |

---

੧ ਬ੍ਰਹਮਾਂ ਤੇ ਬੇਦਾਂ ਨੂੰ ਮਾਣ ਹੋ ਗਿਆ ਕਿ ਸਾਥੋਂ ਬਗੈਰ ਸੰਸਾਰ ਵਿਚ ਕੋਈ ਮ੍ਰਯਾਦਾ ਨਹੀਂ ਚਲਾ ਸਕਦਾ ਤਾਂ ਕਰਤਾ ਪੁਰਖ ਨੇ ਇਹਨਾਂ ਦਾ ਗਰਬ ਮੇਟਣ ਵਾਸਤੇ ਬਚਨ ਕੀਤਾ ਕਿ ਤੁਹਾਡੀ ਸਰਬੱਗਤਾ ਨਾਸ ਹੋ ਜਾਵੇ। ਮਾਤ ਲੋਕ ਵਿਚ ਜਾ ਕੇ ਜਨਮ ਧਾਰੋ। ਬ੍ਰਹਮਾ ਤੇ ਬੇਦ ਰਚਿਤ ਰਿਖੀ ਬੇਦ ਸੰਗਿਆ ਵਾਲੇ ਸਨ, ਇਹਨਾਂ ਨੇ ਕਿਹਾ ਕਿ ਮਹਾਰਾਜ! ਸਾਡੇ ਸਰਾਪ ਦਾ ਅੰਤ ਕਦੋਂ ਹੋਵੇਗਾ? ਮਹਾਰਾਜ ਨੇ ਕਿਹਾ ਏਕੰਕਾਰ ਦਾ ਅਵਤਾਰ ਸਤਿਗੁਰੂ ਨਾਨਕ ਦੇਵ ਜੀ ਦੇ ਪੰਜਵੇਂ ਸਰੂਪ ਕਲਜੁਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਸਰੂਪ ਧਾਰ ਕੇ ਬਾਣੀ ਦੀ ਬੀੜ ਰਚਨਗੇ ਉਹਨਾਂ ਦਾ ਦਰਸ਼ਨ ਕਰ ਕੇ ਤੁਸੀਂ ਫੇਰ ਆਪਣੀ ਪਦਵੀ ਨੂੰ ਪ੍ਰਾਪਤ ਹੋਵੋਗੇ। ਉਹਨਾਂ ਦੇ ਇਹ ਨਾਮ ਹਨ—ਸਿਆਮ ਬੇਦ ਦੇ—ਮਥਰਾ, ਜਾਲਪ, ਹਰਬੰਸ, ਬਲ। ਰਿਗਬੇਦ ਦੇ—ਕਲ੍ਯ, ਸਦਰੰਗ, ਸੇਵਕ, ਨਲ੍ਯ, ਕਲ-ਸਹਾਰ। ਜੁਜਰ ਬੇਦ ਦੇ—ਟਲ, ਸਲ੍ਯ, ਭਲ, ਜਲ੍ਯਣ। ਅਥਰਬਣ ਬੇਦ ਦੇ—ਦਾਸ, ਕੀਰਤ, ਗਿਯੰਦ ਗੰਗਾ ਤੇ ਸਤਾਹਰਵਾਂ ਭਿਖਾ ਬ੍ਰਹਮਾਂ।

੨ ਧਰੂਅ।

# ਸਵਈਏ ਮਹਲੇ ਪਹਿਲੇ ਕੇ ੧

| ਪੰਨਾ | ਤੁਕ | ਸ਼ਬਦ | |
|---|---|---|---|
| ੧੩੮੯ | ੧੯ | ੪ | ਗਾਵਹਿ [1]ਕਪਿਲਾਦਿ, ਆਦਿ ਜੋਗੇਸੁਰ; ਅਪਰੰਪਰ, ਅਵਤਾਰ ਵਰੋ ॥ ਗਾਵੈ ਜਮਦਗਨਿ, [2]ਪਰਸਰਾਮੇਸੁਰ; ਕਰ ਕੁਠਾਰੁ, ਰਘੁ ਤੇਜੁ ਹਰਿਓ ॥ ਉਧੌ ਅਕ੍ਰੂਰੁ, ਬਿਦਰ ਗੁਣ ਗਾਵੈ; ਸਰਬਾਤਮੁ, ਜਿਨਿ ਜਾਣਿਓ ॥ |
| ੧੩੯੦ | ੪ | ੬ | ਰਾਜੁ ਜੋਗੁ ਮਾਣਿਓ; ਬਸਿਓ ਨਿਰਵੈਰੁ ਰਿਦੰਤਰਿ ॥ ਸ੍ਰਿਸਟਿ ਸਗਲ ਉਧਰੀ; ਨਾਮਿ ਲੇ, ਤਰਿਓ ਨਿਰੰਤਰਿ ॥ ਗੁਣ ਗਾਵਹਿ ਸਨਕਾਦਿ ਆਦਿ; ਜਨਕਾਦਿ ਜੁਗਹ ਲਗਿ ॥ ਧੰਨਿ ਧੰਨਿ ਗੁਰੁ ਧੰਨਿ; ਜਨਮੁ ਸਕਯਥੁ ਭਲੌ ਜਗਿ ॥ ਪਾਤਾਲ ਪੁਰੀ, ਜੈਕਾਰ ਧੁਨਿ; ਕਬਿ ਜਨ ਕਲ, ਵਖਾਣਿਓ ॥ |
| | ੭ | ੭ | ਸਤਜੁਗਿ ਤੈ ਮਾਣਿਓ; ਛਲਿਓ ਬਲਿ, ਬਾਵਨ ਭਾਇਓ ॥ |
| | ੮ | ੭ | ਦੁਆਪੁਰਿ, ਕ੍ਰਿਸਨ ਮੁਰਾਰਿ; ਕੰਸੁ, [3]ਕਿਰਤਾਰਥੁ ਕੀਓ ॥ |
| | ੯ | ੭ | ਕਲਜੁਗਿ ਪ੍ਰਮਾਣੁ, ਨਾਨਕ ਗੁਰੁ; ਅੰਗਦੁ ਅਮਰੁ, ਕਹਾਇਓ ॥ |
| | ੧੦ | ੮ | ਗੁਣ ਗਾਵੈ ਰਵਿਦਾਸੁ; ਭਗਤੁ ਜੈਦੇਵ ਤ੍ਰਿਲੋਚਨ ॥ |
| | ੧੨ | ੮ | ਜੋਗ ਧਿਆਨਿ, ਗੁਰ ਗਿਆਨਿ ਬਿਨਾ; ਪ੍ਰਭ ਅਵਰੁ ਨ ਜਾਣੈ ॥ |

---

੧ ਕਪਲ ਸਿੱਧ ਵਿਸ਼ਨੂੰ ਦਾ ਅਵਤਾਰ ਹੋਇਆ ਹੈ, ਸਾਂਖ ਦਾ ਕਰਤਾ ਇਥੇ ਨਹੀਂ ਸਮਝਣਾ। ੨ ਪਰਸਰਾਮ। ੩ ਕਲਿਆਣ ਕੀਤੀ।

# ਸਵਈਏ ਮਹਲੇ ਪਹਿਲੇ ਕੇ ੧

| ਪੰਨਾ | ਤੁਕ | ਸ਼ਬਦ | |
|---|---|---|---|
| ੧੩੯੦ | ੧੩ | ੯ | ਗੁਣ ਗਾਵਹਿ [1]ਪਾਯਾਲਿ; ਭਗਤ ਨਾਗਾਦਿ ਭੁਯੰਗਮ ॥<br>('ਪਾਇਆਲ' ਬੋਲੋ, 'ਯ' ਪੂਰਾ ਬਣਾ ਕੇ ਪਾਠ ਉਚਾਰੋ)<br>ਮਹਾਂਦੇਉ ਗੁਣ ਰਵੈ; ਸਦਾ ਜੋਗੀ ਜਤਿ ਜੰਗਮ ॥ |
| | ੧੫ | ੯ | ਬ੍ਰਹਮੰਡ ਖੰਡ ਪੂਰਨ ਬ੍ਰਹਮੁ;<br>ਗੁਣ ਨਿਰਗੁਣ ਸਮ ਜਾਣਿਓ ॥ |
| | ੧੭ | ੧੦ | [2]ਮਾਂਧਾਤਾ ਗੁਣ ਰਵੈ; ਜੇਨ ਚਕ੍ਰਵੈ ਕਹਾਇਓ ॥<br>ਗੁਣ ਗਾਵੈ [3]ਬਲਿ ਰਾਉ; ਸਪਤ ਪਾਤਾਲਿ ਬਸੰਤੋ ॥<br>ਭਰਥਰਿ ਗੁਣ ਉਚਰੈ; ਸਦਾ [4]ਗੁਰ ਸੰਗਿ ਰਹੰਤੋ ॥<br>[5]ਦੂਰਬਾ [6]ਪਰੂਰਉ [7]ਅੰਗਰੈ;<br>ਗੁਰ ਨਾਨਕ ਜਸੁ ਗਾਇਓ ॥ |

ਸਵਈਏ ਮਹਲੇ ਦੂਜੇ ਕੇ ੨

| ਪੰਨਾ | ਤੁਕ | ਸ਼ਬਦ | |
|---|---|---|---|
| ੧੩੯੧ | ੨ | ੧ | ਸੋਈ ਪੁਰਖੁ ਧੰਨੁ ਕਰਤਾ; ਕਾਰਣ ਕਰਤਾਰੁ ਕਰਣ ਸਮਰਥੋ ॥ ਸਤਿਗੁਰੂ ਧੰਨੁ ਨਾਨਕੁ; ਮਸਤਕਿ ਤੁਮ ਧਰਿਓ ਜਿਨਿ ਹਥੋ ॥ ਤ ਧਰਿਓ ਮਸਤਕਿ ਹਥੁ; ਸਹਜਿ ਅਮਿਉ ਵੁਠਉ [8]ਛਜਿ; ਸੁਰਿ ਨਰ ਗਣ ਮੁਨਿ [9]'ਬੋਹਿਯ' [10]ਅਗਾਜਿ ॥<br>('ਯਯਾ' ਪੂਰਾ ਬੋਲਣਾ) |

---

੧ ਪਾਤਾਲ। ੨ ਮਾਨਧਾਤਾ। ੩ ਬਲ ਰਾਜਾ। ੪ ਗੋਰਖ ਦੇ ਨਾਲ ਰਹਿੰਦਾ ਹੈ। ੫ ਦੁਰਬਾਸ਼ਾ। ੬ ਪਰੂਰਵ ਰਾਜਾ। ੭ ਅੰਗਰੈ ਰਿਖੀ। ੮ ਛੱਜੀਂ ਖਾਰੀਂ ਫੱਬ ਕੇ। ੯ ਸੁਗੰਧੀ ਜਸ ਰੂਪ। ੧੦ ਪ੍ਰਗਟ।

# ਸਵਈਏ ਮਹਲੇ ਦੂਜੇ ਕੇ ੨

| ਪੰਨਾ | ਤੁਕ | ਸ਼ਬਦ | |
|---|---|---|---|
| ੧੩੯੧ | ੪ | ੧ | ਮਾਰਿਓ ਕੰਟਕੁ ਕਾਲੁ ਗਰਜਿ; ਧਾਵਤੁ ਲੀਓ ਬਰਜਿ;<br>ਪੰਚ ਭੂਤ ਏਕ ਘਰਿ, ਰਾਖਿ ਲੇ [1]ਸਮਜਿ ॥<br>('ਸਮੱਜਿ' ਜ਼ੋਰ ਨਾਲ ਬੋਲੋ) |
| | ੫ | ੧ | ਜਗੁ ਜੀਤਉ, ਗੁਰ ਦੁਆਰਿ; ਖੇਲਹਿ ਸਮਤ [2]ਸਾਰਿ;<br>[3]ਰਥੁ [4]ਉਨਮਨਿ, ਲਿਵ ਰਾਖਿ ਨਿਰੰਕਾਰਿ ॥ |
| | ੬ | ੨ | ਜਾ ਕੀ ਦ੍ਰਿਸਟਿ, ਅੰਮ੍ਰਿਤ ਧਾਰ; ਕਾਲੁਖ, [5]ਖਨਿ<br>ਉਤਾਰ; ਤਿਮਰ ਅਗ੍ਯਾਨ ਜਾਹਿ, ਦਰਸ ਦੁਆਰ ॥<br>ਓਇ ਜੁ ਸੇਵਹਿ, ਸਬਦੁ ਸਾਰੁ; [6]ਗਾਖੜੀ ਬਿਖਮ<br>ਕਾਰ; ਤੇ ਨਰ ਭਵ ਉਤਾਰ, ਕੀਏ ਨਿਰ ਭਾਰ ॥<br>ਸਤਸੰਗਤਿ ਸਹਜ ਸਾਰਿ, ਜਾਗੀ ਲੇ ਗੁਰ ਬੀਚਾਰਿ;<br>ਨਿੰਮਰੀ [7]ਭੂਤ ਸਦੀਵ, ਪਰਮ ਪਿਆਰਿ ॥ |
| | ੧੦ | ੩ | [8]ਬਿਮਲ ਜਾਸੁ ਬਿਥਾਰੁ; ਸਾਧਿਕ ਸਿਧ ਸੁਜਨ,<br>ਜੀਆ ਕੋ ਆਧਾਰੁ ॥ (ਸੁ-ਜਨ ਬੋਲੋ)<br>ਤੂ ਤਾ, [9]ਜਨਿਕ ਰਾਜਾ, ਅਉਤਾਰੁ; ਸਬਦੁ ਸੰਸਾਰਿ ਸਾਰੁ;<br>ਰਹਹਿ ਜਗਤੁ, ਜਲ ਪਦਮ ਬੀਚਾਰ ॥ |

---

੧ ਭਲੀ ਪ੍ਰਕਾਰ ਜਿੱਤ ਕੇ। ੨ ਸੰਮਤਾ ਰੂਪ ਬਾਜੀ। ੩ ਪ੍ਰਵਾਹ। ੪ ਤੁਰੀਆ। ੫ ਪੁਟ ਕੇ। ੬ ਕਠਨ ਤੋਂ ਕਠਨ। ੭ ਸਰੂਪ। ੮ ਉੱਜਲ। ੯ ਜਨਕ ਰਾਜੇ ਦੀ ਨਿਆਈਂ ਗ੍ਰਹਿਸਤ ਵਿਚ ਰਹਿਕੇ ਨਿਰਲੇਪ ਰਹਿਣ ਵਾਲਾ ਅਵਤਾਰ ਹੈ। ਜਨਕ ਜੋ ਪਿਤਾ ਸੰਸਾਰ ਦਾ ਅਕਾਲ ਪੁਰਖ ਹੈ ਉਸ ਦਾ ਗੁਰੂ ਅੰਗਦ ਸਾਹਿਬ ਜੀ ਆਪ ਅਵਤਾਰ ਹਨ। ਰਾਜਾ ਪ੍ਰਕਾਸ਼ ਰੂਪ ਜਨਕ ਗਿਆਨ ਦਾ 'ਰਾਜਾ' ਪ੍ਰਕਾਸ਼ ਕਰਨ ਵਾਲਾ ਅਵਤਾਰ ਹੈ ਵਾ ਅਕਲ ਦੀ ਨਿਆਈਂ ਨਿਰਲੇਪ ਹੈ।

# ਸਵਈਏ ਮਹਲੇ ਦੂਜੇ ਕੇ ੨

| ਪੰਨਾ | ਤੁਕ | ਸ਼ਬਦ | |
|---|---|---|---|
| ੧੩੯੧ | ੧੧ | ੩ | ਕਲਪਤਰੁ ਰੋਗ ਬਿਦਾਰੁ, ਸੰਸਾਰ ਤਾਪ ਨਿਵਾਰੁ;<br>ਆਤਮ ਤ੍ਰਿਬਿਧਿ, ਤੇਰੈ ਏਕ ਲਿਵ ਤਾਰ ॥<br>(ਕਲਪ-ਤਰ ਬੋਲੋ) |
| | ੧੩ | ੪ | ਤੈ ਤਾ [1]ਹਦਰਥਿ ਪਾਇਓ ਮਾਨੁ, ਸੇਵਿਆ ਗੁਰੁ ਪਰਵਾਨੁ;<br>ਸਾਧਿ [2]ਅਜਗਰੁ, ਜਿਨਿ ਕੀਆ [3]ਉਨਮਾਨੁ ॥<br>ਹਰਿ ਹਰਿ ਦਰਸ ਸਮਾਨ, ਆਤਮਾਵੰਤ ਗਿਆਨ;<br>ਜਾਣੀਅ ਅਕਲ ਗਤਿ, ਗੁਰ ਪਰਵਾਨ ॥<br>ਜਾ ਕੀ ਦ੍ਰਿਸਟਿ ਅਚਲ ਠਾਣ, ਬਿਮਲ ਬੁਧਿ<br>ਸੁਥਾਨ; ਪਹਿਰਿ ਸੀਲ ਸਨਾਹੁ, [4]ਸਕਤਿ ਬਿਦਾਰਿ ॥ |
| | ੧੫ | ੪ | ਕਹੁ ਕੀਰਤਿ ਕਲਸਹਾਰ, ਸਪਤ ਦੀਪ ਮਝਾਰ;<br>ਲਹਣਾ ਜਗਤ੍ਰ ਗੁਰੁ, ਪਰਸਿ ਮੁਰਾਰਿ ॥<br>('ਕਲ' ਪੋਲਾ ਬੋਲੋ) |
| | ੧੬ | ੫ | ਦ੍ਰਿਸਟਿ ਧਰਤ, ਤਮ ਹਰਨ; ਦਹਨ ਅਘ, ਪਾਪ ਪ੍ਰਨਾਸਨ॥ |
| | ੧੭ | ੫ | ਲੋਭ ਮੋਹ, ਵਸਿ ਕਰਣ; ਸਰਣ ਜਾਚਿਕ, ਪ੍ਰਤਿਪਾਲਣ ॥<br>ਆਤਮ ਰਤ, ਸੰਗ੍ਰਹਣ; ਕਹਣ ਅੰਮ੍ਰਿਤ [5]ਕਲ,<br>ਢਾਲਣ ॥ ਸਤਿਗੁਰੂ ਕਲ, 'ਸਤਿਗੁਰ'<br>ਤਿਲਕੁ; ਸਤਿ ਲਾਗੈ, ਸੋ ਪੈ ਤਰੈ॥ ਗੁਰੁ ਜਗਤ,<br>[6]ਫਿਰਣ [7]ਸੀਹ [8]ਅੰਗਰਉ; ਰਾਜੁ ਜੋਗੁ ਲਹਣਾ ਕਰੈ॥ |

---

੧ ਹਜ਼ੂਰ ਗੁਰੂ ਨਾਨਕ ਦੇਵ ਜੀ ਤੋਂ ਵਾ ਹੱਦ ਤੋਂ ਰਹਿਤ।
੨ ਅਸਹਿ ਭਾਰ, ਅਗਿਆਨ ਨੂੰ ਸਾਧ ਕੇ। ੩ ਤੁਰੀਆ।
੪ ਮਾਇਆ ਨੂੰ ਕੱਟਿਆ। ੫ ਸੁੰਦਰ। ੬ ਫੇਰੂ ਜੀ ਦੇ।
੭ ਸ਼ੇਰ। ੮ ਗੁਰੂ ਅੰਗਦ ਸਾਹਿਬ ਜੀ।

# ਸਵਈਏ ਮਹਲੇ ਦੂਜੇ ਕੇ ੨

| ਪੰਨਾ | ਤੁਕ | ਸ਼ਬਦ | |
|---|---|---|---|
| ੧੩੯੧ | ੧੯ | ੬ | ਸਦਾ ਅਕਲ ਲਿਵ ਰਹੈ: [1]ਕਰਨ ਸਿਉ ਇਛਾ [2]ਚਾਰਹ ॥ |
| ੧੩੯੨ | ੧ | ੬ | [3]ਦ੍ਰੁਮ [4]ਸਪੂਰ ਜਿਉ ਨਿਵੈ; ਖਵੈ [5]ਕਸੁ, ਬਿਮਲ ਬੀਚਾਰਹ ॥ ਇਹੈ, ਤਤੁ ਜਾਣਿਓ; ਸਰਬ ਗਤਿ, ਅਲਖੁ ਬਿਡਾਣੀ ॥ ਸਹਜ ਭਾਇ ਸੰਚਿਓ: ਕਿਰਣਿ ਅੰਮ੍ਰਿਤ, ਕਲ ਬਾਣੀ ॥ ਗੁਰ ਗਮਿ ਪ੍ਰਮਾਣੁ, ਤੈ ਪਾਇਓ; ਸਤੁ ਸੰਤੋਖੁ [6]ਗ੍ਰਾਹਜਿ ਲਯੌ ॥ ਹਰਿ ਪਰਸਿਓ, [7]ਕਲ [8]ਸਮੁਲਵੈ; ਜਨ ਦਰਸਨੁ ਲਹਣੇ ਭਯੌ ॥ |
| | ੩ | ੭ | ਮਨਿ, ਬਿਸਾਸੁ ਪਾਇਓ; [9]ਗਹਰਿ [10]ਗਹੁ ਹਦਰਥਿ ਦੀਓ ॥ [11]ਗਰਲ ਨਾਸੁ, [12]ਤਨਿ ਨਠਯੌ; ਅਮਿਉ, ਅੰਤਰ ਗਤਿ ਪੀਓ ॥ ਸਤਿਗੁਰੁ ਸਹਜ ਸਮਾਧਿ; ਰਵਿਓ, ਸਾਮਾਨਿ ਨਿਰੰਤਰਿ ॥ [13]ਉਦਾਰਉ [14]ਚਿਤ, ਦਾਰਿਦ ਹਰਨ; ਪਿਖੰਤਿਹ ਕਲਮਲ ਤ੍ਰਸਨ ॥ |

---

੧ ਇੰਦਰੇ। ੨ ਆਪ ਦੀ ਇੱਛਾ ਨਾਲ ਵਿਚਰਦੇ ਹਨ ਸੁਤੰਤ੍ਰ। ੩ ਬ੍ਰਿਛ। ੪ ਸਹਿਤ ਫਲਾਂ ਦੇ ਪੂਰ ਕੇ ਨਿਵਿਆਂ ਹੋਵੇ। ੫ ਕਸ਼ਟ ਖਵੈ=ਸਹਾਰ ਕੇ ਫਲ ਦਿੰਦਾ ਹੈ ਇਸ ਤਰ੍ਹਾਂ ਦੀ ਆਪ ਦੀ ਉੱਜਲ ਵੀਚਾਰ ਹੈ। ੬ ਗ੍ਰਹਿਣ ਕਰ ਲਿਆ। ੭ ਭੱਟ। ੮ ਸਮ=ਭਲੀ ਪ੍ਰਕਾਰ ਉਲਵੈ=ਕਥਨ ਕਰਦਾ ਹੈ ਕਲ੍ਹ ਕਵੀ। ੯ ਗਾੜ੍ਹਾ। ੧੦ ਗ੍ਰਹਣ ਹਦਰਥ=ਹਜ਼ੂਰੀ ਵਿਚੋਂ ਦਿੱਤਾ। ੧੧ ਜ਼ਹਿਰ ਹਉਮੈ ਦੀ। ੧੨ ਦੇਹ ਅਧਿਆਸ। ੧੩ ਸ੍ਰੇਸ਼ਟ ਦਾਤੇ। ੧੪ ਦੂਖਨ ਸਾਰੇ ਚਿਤ ਦੇ।

# ਸਵਈਏ ਮਹਲੇ ਦੂਜੇ ਕੇ ੨

| ਪੰਨਾ | ਤੁਕ | ਸ਼ਬਦ | |
|---|---|---|---|
| ੧੩੯੨ | ੬ | ੭ | ਸਦ ਰੰਗਿ ਸਹਜਿ ਕਲੁ ਉਚਰੈ;<br>ਜਸ ਜੰਪਉ ਲਹਣੇ ਰਸਨ ॥ |
| | ੭ | ੮ | ਨਾਮੁ ਅਵਖਧੁ ਨਾਮੁ ਆਧਾਰੁ; ਅਰੁ ਨਾਮੁ ਸਮਾਧਿ<br>ਸੁਖੁ; ਸਦਾ ਨਾਮ ਨੀਸਾਣੁ ਸੋਹੈ ॥<br>ਰੰਗਿ ਰਤੌ, ਨਾਮ ਸਿਉ;<br>ਕਲ ਨਾਮੁ ਸੁਰਿ ਨਰਹ [1]ਬੋਹੈ ॥ |
| | ੯ | ੯ | ਸਚੁ ਤੀਰਥੁ ਸਚੁ ਇਸਨਾਨੁ;<br>ਅਰੁ ਭੋਜਨੁ ਭਾਉ ਸਚੁ; ਸਦਾ ਸਚੁ ਭਾਖੰਤੁ ਸੋਹੈ ॥ |
| | ੧੦ | ੯ | ਜਿਸੁ ਸਚੁ ਸੰਜਮੁ, ਵਰਤੁ ਸਚੁ;<br>ਕਬਿ ਜਨ [2]ਕਲ, ਵਖਾਣੁ ॥ |
| | ੧੧ | ੧੦ | [3]ਅਮਿਅ ਦ੍ਰਿਸਟਿ, ਸੁਭ ਕਰੈ;<br>ਹਰੈ ਅਘ ਪਾਪ, ਸਕਲ ਮਲ ॥ |
| | ੧੨ | ੧੦ | ਗੁਰੁ ਨਵ ਨਿਧਿ, [4]ਦਰੀਆਉ;<br>ਜਨਮ [5]ਹਮ, ਕਾਲਖ ਧੋਵੈ ॥ |
| | ੧੩ | ੧੦ | [6]ਸੁ [7]ਕਹੁ [8]ਟਲ, ਗੁਰੁ ਸੇਵੀਐ;<br>ਅਹਿ ਨਿਸਿ ਸਹਜਿ ਸੁਭਾਇ ॥ |



---

੧ ਪ੍ਰੀਤ ਰੂਪ ਖੁਸ਼ਬੂ ਸਹਿਤ । ੨ ਭੱਟ । ੩ ਅੰਮ੍ਰਿਤ ਦੀ । ੪ ਸਮੁੰਦਰ । ੫ ਤਮਾਮ । ੬ ਭਲੀ ਪ੍ਰਕਾਰ । ੭ ਕਹਿੰਦੇ ਹਨ । ੮ ਟਲ ਭੱਟ ਜੀ ।

# ਸਵਈਏ ਮਹਲੇ ਤੀਜੇ ਕੇ ੩

| ਪੰਨਾ | ਤੁਕ | ਸ਼ਬਦ | |
|---|---|---|---|
| ੧੩੯੨ | ੧੭ | ੧ | ਤਿਤੁ ਨਾਮਿ ਰਸਿਕੁ, ਨਾਨਕ ਲਹਣਾ; ਥਪਿਓ ਜੇਨ ਸ੍ਰਬ ਸਿਧੀ ॥ ਕਵਿ ਜਨ ਕਲੵ ਸਬੁਧੀ; ਕੀਰਤਿ ਜਨ, ਅਮਰ ਦਾਸ ਬਿਸ੍ਤਰੀਯਾ ॥ ਕੀਰਤਿ [੧]ਰਵਿ ਕਿਰਣਿ, ਪ੍ਰਗਟਿ ਸੰਸਾਰਹ; ਸਾਖ ਤਰੋਵਰ, [੨]ਮਵਲ ਸਰਾ ॥ ਉਤਰਿ ਦਖਿਣਹਿ, [੩]ਪੁਬਿ ਅਰੁ ਪਸ੍ਚਮਿ; ਜੈ ਜੈ ਕਾਰੁ ਜਪੰਥਿ ਨਰਾ ॥ |
| ੧੩੯੩ | ੩ | ੨ | ਸਸੀਅਰੁ ਅਰੁ ਸੂਰੁ, ਨਾਮੁ [੪]ਉਲਾਸਹਿ; ਸੈਲ ਲੋਅ, ਜਿਨਿ ਉਧਰਿਆ ॥ |
| | ੪ | ੩ | ਸੋਈ ਨਾਮੁ ਸਿਵਰਿ, ਨਵ ਨਾਥ ਨਿਰੰਜਨੁ; ਸਿਵ ਸਨਕਾਦਿ, [੫]'ਸਮੁਧਰਿਆ' ॥ ('ਸਮੁੱਧਰਿਆ' ਬੋਲੋ, ਸਮੁ ਧਰਿਆ ਨਹੀਂ ਬੋਲਣਾ) |
| | ੭ | ੪ | ਤਿਤੁ ਨਾਮਿ ਲਾਗਿ, ਤੇਤੀਸ ਧਿਆਵਹਿ; ਜਤੀ ਤਪੀ ਸੁਰ ਮਨਿ ਵਸਿਆ ॥ ਸੋਈ ਨਾਮੁ ਸਿਮਰਿ, [੬]ਗੰਗੇਵ ਪਿਤਾਮਹ; ਚਰਣ ਚਿਤ ਅੰਮ੍ਰਿਤ ਰਸਿਆ ॥ ਤਿਤੁ ਨਾਮਿ ਗੁਰੂ, ਗੰਭੀਰ [੭]ਗਰੂਅ ਮਤਿ; ਸਤ ਕਰਿ, ਸੰਗਤਿ ਉਧਰੀਆ ॥ |
| | ੧੦ | ੫ | ਨਾਮ [੮]ਕਿਤਿ ਸੰਸਾਰਿ; ਕਿਰਣਿ ਰਵਿ ਸੁਰਤਰ ਸਾਖਹ ॥ ਉਤਰਿ ਦਖਿਣਿ, ਪੁਬਿ ਦੇਸਿ; ਪਸ੍ਚਮਿ, ਜਸੁ ਭਾਖਹ ॥ |

---

੧ ਸੂਰਜ ਦੀਆਂ ਕਿਰਣਾਂ ਦੀ ਨਿਆਈਂ । ੨ ਮਉਲੀ ਹੋਈ ਜਾਂ ਮਿਲੀ ਹੋਈ ਸਾਰਿਆਂ ਵਿਚ । ੩ ਪੂਰਬ । ੪ ਉਤਸ਼ਾਹ ਕਰਦੇ ਹਨ । ੫ ਭਲੀ ਪ੍ਰਕਾਰ ਉਧਰਿਆ । ੬ ਭੀਸ਼ਮ ਪਤਾਮਾ । ੭ ਭਾਰੀ ਮਤ । ੮ ਕੀਰਤੀ ।

# ਸਵਈਏ ਮਹਲੇ ਤੀਜੇ ਕੇ ੩

| ਪੰਨਾ | ਤੁਕ | ਸ਼ਬਦ | |
|---|---|---|---|
| ੧੩੯੩ | ੧੧ | ੫ | ਜਨਮੁ ਤ ਇਹੁ, [1]ਸਕਯਥੁ; ਜਿਤੁ ਨਾਮੁ ਹਰਿ ਰਿਦੈ ਨਿਵਾਸੈ ॥ ਭਲਉ ਪ੍ਰਸਿਧੁ, [2]ਤੇਜੋ [3]ਤਨੌ; ਕਲ੍ਯ ਜੋੜਿ ਕਰ ਧ੍ਯਾਇਅਉ ॥ |
| | ੧੩ | ੬ | ਨਾਮੁ ਧਿਆਵਹਿ ਦੇਵ ਤੇਤੀਸ, ਅਰੁ ਸਾਧਿਕ, ਸਿਧ ਨਰ; ਨਾਮਿ, ਖੰਡ ਬ੍ਰਹਮੰਡ ਧਾਰੇ ॥ ਜਹ ਨਾਮੁ [4]ਸਮਾਧਿਓ; ਹਰਖੁ ਸੋਗੁ, ਸਮ ਕਰਿ ਸਹਾਰੇ ॥ ਸੋਈ ਨਾਮੁ ਪਦਾਰਥੁ ਅਮਰ ਗੁਰ; [5]ਤੁਸਿ ਦੀਓ ਕਰਤਾਰਿ ॥ |
| | ੧੫ | ੭ | ਸਤਿ ਸੂਰਉ, ਸੀਲਿ ਬਲਵੰਤੁ; ਸਤਭਾਇ ਸੰਗਤਿ ਸਘਨ; ਗਰੂਅ ਮਤਿ, ਨਿਰਵੈਰਿ ਲੀਣਾ ॥<br>ਜਿਸੁ [6]ਧੀਰਜੁ, ਧੁਰਿ ਧਵਲੁ;<br>[7]ਧੁਜਾ ਸੇਤਿ, ਬੈਕੁੰਠ [8]ਬੀਣਾ ॥ |
| | ੧੭ | ੮ | ਨਾਮੁ ਨਾਵਣੁ, ਨਾਮੁ ਰਸ ਖਾਣੁ; ਅਰੁ ਭੋਜਨੁ,<br>ਨਾਮ ਰਸੁ; ਸਦਾ 'ਚਾਯ', ਮੁਖਿ ਮਿਸ੍ਟ ਬਾਣੀ ॥<br>(ਚਾਇ ਬੋਲੋ) |
| | ੧੯ | ੮ | ਕੁਲ ਸੰਬੂਹ, [9]'ਸਮੁਧਰੇ'; ਪਾਯਉ ਨਾਮ ਨਿਵਾਸੁ ॥<br>ਸਕਯਥੁ ਜਨਮੁ [10]ਕਲ੍ਯਚਰੈ;<br>ਗੁਰ ਪਰਸ੍ਯਿਉ ਅਮਰੋ ਪ੍ਰਗਾਸੁ ॥ |

---

੧ ਸਕਾਰਥ, ਸਫਲਾ। ੨ ਬਾਬੇ ਤੇਜ ਭਾਨ ਦੇ। ੩ ਸਪੁਤ੍ਰ ਸਤਿਗੁਰੂ ਅਮਰਦਾਸ ਜੀ। ੪ ਸਮਾਧੀ। ੫ ਪ੍ਰਸੰਨ ਹੋ ਕੇ। ੬ ਧਰਮ ਰੂਪੀ ਧੌਲ ਨੂੰ ਜਿਨ੍ਹਾਂ ਨੇ ਧੁਰੋਂ ਹੀ ਧੀਰਜ ਦਿਤੀ ਹੈ। ੭ ਨਿਸ਼ਾਨ ਸੇਤ=ਚਿੱਟੇ ਨਿਸ਼ਾਨ ਵਾਲੇ ਸੁਲਹ ਕੁਲ। ੮ ਸੁੰਦਰ। ੯ ਭਲੀ ਪ੍ਰਕਾਰ ਉਧਰੇ। ੧੦ ਕਲ ਭੁੱਟ ਉਚਾਰਦਾ ਹੈ।

# ਸਵਈਏ ਮਹਲੇ ਤੀਜੇ ਕੇ ੩

| ਪੰਨਾ | ਤੁਕ | ਸ਼ਬਦ | |
|---|---|---|---|
| ੧੩੯੪ | ੧ | ੯ | [੧]ਬਾਰਿਜੁ ਕਰਿ [੨]ਦਾਹਿਣੈ; ਸਿਧਿ ਸਨਮੁਖ ਮੁਖੁ ਜੋਵੈ ॥<br>ਰਿਧਿ ਬਸੈ, [੩]ਬਾਂਵਾਂਗਿ; ਜੁ ਤੀਨਿ [੪]ਲੋਕਾਂਤਰ, ਮੋਹੈ ॥<br>ਰਿਦੈ ਬਸੈ, [੫]'ਅਕਹੀਉ'; ਸੋਇ ਰਸੁ ਤਿਨਹੀ ਜਾਤਉ ॥<br>('ਅਕੱਹੀਉ' ਬੋਲੋ)<br>ਮੁਖਹੁ ਭਗਤਿ ਉਚਰੈ; ਅਮਰੁ ਗੁਰੁ, ਇਤੁ ਰੰਗਿ ਰਾਤਉ ॥ ਮਸਤਕਿ ਨੀਸਾਣੁ, ਸਚਉ ਕਰਮੁ: ਕਲ੍ਹ ਜੋੜਿ ਕਰ ਧ੍ਹਾਇਅਉ ॥ 'ਧਿਆਇਅਉ' ਬੋਲੋ)<br>ਪਰਸਿਅਉ ਗੁਰੂ ਸਤਿਗੁਰ ਤਿਲਕੁ; ਸਰਬ ਇਛ, ਤਿਨਿ ਪਾਇਅਉ ॥ |
| | ੪ | ੧੦ | ਚਰਣ ਤ ਪਰ [੬]ਸਕਯਥ;<br>ਚਰਣ, ਗੁਰ ਅਮਰ [੭]'ਪਵਲਿ' [੮]ਰਯ ॥<br>'ਪਵੱਲਿ ਬੋਲੋ) |
| | ੬ | ੧੦ | ਸਕਯਥੁ ਸੁ ਹੀਉ, ਜਿਤੁ ਹੀਅ ਬਸੈ; ਗੁਰ ਅਮਰ ਦਾਸ, ਨਿਜ ਜਗਤ ਪਿਤ ॥ ਸਕਯਥ ਸੁ ਸਿਰੁ ਜਾਲਪੁ ਭਣੈ; ਜੁ ਸਿਰੁ ਨਿਵੈ, ਗੁਰ ਅਮਰ ਨਿਤ ॥ |
| | ੮ | ੧੧ | ਤਿ-ਨਰ, ਦੁਖ ਨਹ ਭੁਖ;<br>ਤਿ-ਨਰ, [੯]ਨਿਧਨ ਨਹੁ ਕਹੀਅਹਿ ॥ |

---

੧ ਕਵਲ, ਕਵਲਾਂ ਨੂੰ ਪਕੜ ਕੇ ਲਛਮੀ। ੨ ਸੱਜੇ ਹੱਥ ਖੜੀ ਹੈ । ੩ ਖੱਬੇ ਅੰਗ ਕੋਲ। ੪ ਲੋਕਾਂ ਨੂੰ ਅੰਦਰੋ ਅੰਦਰੀ। ੫ ਕਥਨ ਤੋਂ ਰਹਿਤ ਪ੍ਰਮੇਸ਼ਰ । ੬ ਸਕਾਰਥਾ, ਸਫਲਾ । ੭ ਪੈਂਦੇ ਹਨ। ੮ ਰਸਤੇ। ੯ ਨਿਰਧਨ।

# ਸਵਈਏ ਮਹਲੇ ਤੀਜੇ ਕੇ ੩

| ਪੰਨਾ | ਤੁਕ | ਸ਼ਬਦ | |
|---|---|---|---|
| ੧੩੯੪ | ੯ | ੧੧ | ਤਿ-ਨਰ, [1]ਸੇਵ ਨਹੁ ਕਰਹਿ; ਤਿ-ਨਰ, [2]ਸਯ [3]ਸਹਸ [4]ਸਮਪਹਿ ॥ (੨) ਸੇਵਨਹੁ ॥<br>ਸੁਖ ਲਹਹਿ ਤਿ-ਨਰ, ਸੰਸਾਰ ਮਹਿ; ਅਭੈ [5]ਪਟੁ, ਰਿਪ ਮਧਿ ਤਿਹ ॥ |
| | ੧੧ | ੧੨ | ਤੈ ਪਢਿਅਉ ਇਕੁ, ਮਨਿ ਧਰਿਅਉ ਇਕੁ; ਕਰਿ ਇਕੁ, ਪਛਾਣਿਓ ॥ ਨਯਣਿ ਬਯਣਿ [6]ਮੁਹਿ, ਇਕੁ ਇਕੁ; ਦੁਹੁ ਠਾਂਇ ਨ ਜਾਣਿਓ ॥ ਸੁਪਨਿ ਇਕੁ ਪਰਤਖਿ ਇਕੁ; ਇਕਸ ਮਹਿ ਲੀਣਓ ॥ [7]ਤੀਸ ਇਕੁ ਅਰੁ [8]ਪੰਜਿ ਸਿਧੁ; [9]ਪੈਤੀਸ ਨ [10]ਖੀਣਓ ॥ |
| | ੧੩ | ੧੨ | ਇਕਹੁ ਜਿ ਲਾਖੁ, ਲਖਹੁ ਅਲਖੁ ਹੈ; ਇਕੁ ਇਕੁ ਕਰਿ ਵਰਨਿਅਉ ॥ ('ਲੱਖਹੁ' ਬੋਲੋ) |
| | ੧੪ | ੧੩ | ਜਿ ਮਤਿ ਗਹੀ, ਜੈਦੇਵਿ; ਜਿ ਮਤਿ, ਨਾਮੈ ਸੰਮਾਣੀ ॥<br>ਜਿ ਮਤਿ, ਤ੍ਰਿਲੋਚਨ ਚਿਤਿ; ਭਗਤ ਕੰਬੀਰਹਿ ਜਾਣੀ ॥<br>[11]ਰੁਕਮਾਂਗਦ ਕਰਤੂਤਿ; ਰਾਮੁ ਜੰਪਹੁ ਨਿਤ ਭਾਈ ॥ |

੧ ਦੇਵੀ ਦੇਵਤਿਆਂ ਦੀ ਸੇਵਾ ਨਹੀਂ ਕਰਦੇ । ੨ ਸੈਂਕੜੇ ਮਨੁਖਾਂ ਨੂੰ । ੩ ਹਜ਼ਾਰਾਂ ਪਦਾਰਥ । ੪ ਅਰਪ ਦਿੰਦੇ ਹਨ । ੫ ਚਤੁਰ ਹੈ ਵੈਰੀਆਂ ਵਿਚ । ੬ ਮੂੰਹ ਵਿਚ । ੭ ਤੀਹ ਦਿਨ ਰੋਜ਼ੇ ਦੁਆਰਾ । ੮ ਪੰਜ ਨਿਮਾਜ਼ਾਂ ਰਾਹੀਂ । ੯ ਪੈਂਤੀਆਂ ਅੱਖਰਾਂ ਰਾਹੀਂ ਦੱਸਦੇ ਹਾਂ ਕਿ ਗੁਰੂ ਜੀ ਦੀ ਸੇਵਾ ਕਰਨ ਦੀ ਖੀਨਤਾ ਨਹੀਂ, ਕਹੱਤਰ ਸਾਲ ਦੀ ਅਵਸਥਾ ਵਿਚ ਮਹਾਰਾਜ ਜੀ ਦੀ ਸ਼ਰਨ ਵਿਚ ਆਏ ਗੁਰੂ ਅਮਰਦਾਸ ਜੀ । ੧੦ ਬਲ ਦਾ ਨਾਸ਼ ਹੋਣਾ ਨਹੀਂ ਮੰਨਿਆਂ । ੧੧ ਰੁਕਮਾਂਗਦ ਇਕ ਰਾਜਾ ਸੀ ਇਸਦੇ ਬਾਗ ਵਿਚ ਇਕ ਅਪੱਛਰਾਂ ਫੁਲ ਤੋੜਦੀ ਰਹਿ ਗਈ ਸੀ, ਸਾਰੇ ਲੋਕ ਵੇਖ ਕੇ ਮੋਹਤ ਹੋ ਗਏ, ਰਾਜੇ ਦਾ ਚਿਤ ਅਪੱਛਰਾਂ ਤੇ ਨਹੀਂ ਡੋਲਿਆ, ਐਸੇ ਨਾਮ ਜਪੇ ।

# ਸਵਈਏ ਮਹਲੇ ਤੀਜੇ ਕੇ ੩

| ਪੰਨਾ | ਤੁਕ | ਸ਼ਬਦ | |
|---|---|---|---|
| ੧੩੯੪ | ੧੫ | ੧੩ | ਅੰਮਰੀਕਿ ਪ੍ਰਹਲਾਦਿ; ਸਰਣਿ ਗੋਬਿੰਦ ਗਤਿ ਪਾਈ ॥ ਤੈ ਲੋਭੁ ਕ੍ਰੋਧੁ, ਤ੍ਰਿਸਨਾ ਤਜੀ; ਸੁਮਤਿ, ਜਲ੍ਹ ਜਾਣੀ ਜੁਗਤਿ ॥ |
| | ੧੬ | ੧੪ | ਗੁਰੁ ਅਮਰ ਦਾਸੁ, ਪਰਸੀਐ; [੧]ਪੁਹਮਿ [੨]ਪਾਤਿਕ, ਬਿਨਾਸਹਿ ॥ ਗੁਰੁ ਅਮਰਦਾਸੁ, [੩]ਪਰਸੀਐ; ਸਿਧ ਸਾਧਿਕ, [੪]ਆਸਾਸਹਿ ॥ ਗੁਰੁ ਅਮਰਦਾਸੁ ਪਰਸੀਐ; ਧਿਆਨੁ ਲਹੀਐ, [੫]ਪਉ [੬]ਮੁਕਿਹਿ ॥ ਗੁਰ ਅਮਰ ਦਾਸੁ ਪਰਸੀਐ; ਅਭਉ ਲਭੈ ਗਉ ਚੁਕਿਹਿ ॥ |
| ੧੩੯੫ | ੧ | ੧੪ | ਇਕੁ [੭]ਬਿੰਨਿ, [੮]ਦੁ-ਗੁਣ ਜੁ ਤਉ ਰਹੈ; ਜਾ ਸੁਮੰਤ੍ਰਿ, [੯]ਮਾਨਵਹਿ ਲਹਿ ॥ ਜਾਲਪਾ ਪਦਾਰਥ ਇਤੜੇ; ਗੁਰ ਅਮਰਦਾਸਿ ਡਿਠੈ ਮਿਲਹਿ ॥ |
| | ੨ | ੧੫ | ਸਚੁ ਨਾਮੁ ਕਰਤਾਰੁ; ਸੁ ਦ੍ਰਿੜੁ ਨਾਨਕਿ [੧੦]ਸੰਗ੍ਰਹਿਅਉ ॥ ਤਾ ਤੇ ਅੰਗਦੁ ਲਹਣਾ, ਪ੍ਰਗਟਿ; ਤਾਸੁ, ਚਰਣਹ ਲਿਵ ਰਹਿਅਉ ॥ [੧੧]ਤਿਤੁ ਕੁਲਿ ਗੁਰ ਅਮਰਦਾਸੁ, ਆਸਾ ਨਿਵਾਸੁ; ਤਾਸੁ ਗੁਣ, ਕਵਣ ਵਖਾਣਉ ॥ |

---

੧ ਧਰਤੀ ਦੇ। ੨ ਪਾਪ। ੩ ਦਰਸ਼ਨ ਦੇਖੀਏ। ੪ ਚਾਹੁੰਦੇ ਹਨ ਵਾ ਸੰਸੇ ਤੋਂ ਰਹਿਤ ਹੁੰਦੇ ਹਨ ਵਾ ਆਗਿਆ ਵਿਚ ਉਸ ਦੀ ਆ ਜਾਂਦੇ ਹਨ। ੫ ਪਾ ਲਈਦੀ ਹੈ। ੬ ਮੁਕਤੀ। ੭ ਇਕ ਨੂੰ ਬਿੰਨ=ਦੇਖ ਲੈਂਦਾ ਹੈ। ੮ ਦ੍ਵੈਤ ਦੀ ਗਿਣਤੀ ਤੋਂ ਪੁਰਖ ਤਾਂ ਰਹਿਤ ਹੁੰਦਾ ਹੈ। ੯ ਮਨੁਖ। ੧੦ ਗ੍ਰਹਿਣ ਭਲੀ ਪ੍ਰਕਾਰ ਧਾਰਨ ਕੀਤਾ ਹੈ। ੧੧ ਤਿਸ ਗੁਰਿਆਈ ਗੱਦੀ ਰੂਪ ਕੁਲ ਵਿਚ।

# ਸਵਈਏ ਮਹਲੇ ਤੀਜੇ ਕੇ ੩

| ਪੰਨਾ | ਤੁਕ | ਸ਼ਬਦ | |
|---|---|---|---|
| ੧੩੯੫ | ੩ | ੧੫ | ਬੋਹਿਥਉ ਬਿਧਾਤੈ, [੧]ਨਿਰਮਯੌ; ਸਭ ਸੰਗਤਿ, ਕੁਲ ਉਧਰਣ ॥ ਗੁਰ ਅਮਰਦਾਸ ਕੀਰਤੁ ਕਹੈ; ਤ੍ਰਾਹਿ ਤ੍ਰਾਹਿ, ਤੁਅ ਪਾ ਸਰਣ ॥ (ਉਧੱਰਣ ਨਹੀਂ ਬੋਲਣਾ) |
| | ੬ | ੧੬ | ਨਿਰੰਕਾਰਿ ਆਕਾਰੁ; ਜੋਤਿ, ਜਗ [੨]ਮੰਡਲਿ ਕਰਿਯਉ ॥ ਜਹ ਕਹ ਤਹ ਭਰਪੂਰੁ; ਸਬਦੁ ਦੀਪਕਿ, [੩]ਦੀਪਾਯਉ ॥ |
| | ੮ | ੧੭ | ਜਪੁ ਤਪੁ ਸਤੁ ਸੰਤੋਖੁ; ਪਿਖਿ ਦਰਸਨੁ ਗੁਰਸਿਖਹ ॥ ਗੁਰੁ [੪]ਗਉਹਰੁ, [੫]ਦਰੀਆਉ; ਪਲਕ, ਡੁਬੰਤਹ ਤਾਰੈ ॥ (ਡੁਬੰਤਿਅਹ ਬੋਲੋ) |
| | ੧੨ | ੧੮ | ਚਿਤਿ ਚਿਤਵਉ ਅਰਦਾਸਿ; ਕਹਉ, ਪਰੁ ਕਹਿ ਭਿ ਨ ਸਕਉ ॥ |
| | ੧੬ | ੧੯ | ਕਾਮ ਕ੍ਰੋਧ, ਵਸਿ ਕਰੈ; [੬]ਪਵਣੁ ਉਡੰਤ ਨ ਧਾਵੈ ॥ |
| | ੧੮ | ੨੦ | ਸੰਨਿਆਸੀ ਤਪਸੀਅਹ; ਮੁਖਹੁ, ਏ ਪੰਡਿਤ ਮਿਠੇ ॥ (ਤਪੱਸੀਅਹ ਨਹੀਂ ਬੋਲਣਾ) ਕਹਤਿਅਹ ਕਹਤੀ, ਸੁਣੀ; ਰਹਤ ਕੋ, [੭]ਖੁਸੀ ਨ ਆਯਉ ॥ |
| ੧੩੯੬ | ੩ | ੨੧ | ਭੈ ਨਿਰਭਉ, ਹਰਿ ਅਟਲੁ ਮਨਿ; ਸਬਦਿ ਗੁਰ, ਨੇਜਾ ਗਡਿਓ ॥ ਕਾਮ ਕ੍ਰੋਧ ਲੋਭ ਮੋਹ [੮]ਅਪਤੁ, ਪੰਚ ਦੂਤ ਬਿਖੰਡਿਓ ॥ (ਅਪੱਤ ਨਹੀਂ ਬੋਲਣਾ) |

੧ ਪੈਦਾ ਕੀਤਾ ਹੈ। ੨ ਸਮੂਹ। ੩ ਪ੍ਰਕਾਸ਼ਿਆ। ੪ ਵਡੇ ਅਨਵਿਧ ਮੋਤੀ ਦੀ ਨਿਆਈਂ। ੫ ਸੰਸਾਰ ਰੂਪੀ ਸਮੁੰਦਰ ਵਿਚੋਂ। ੬ ਵਾਸ਼ਨਾ। ੭ ਪਸੰਦ। ੮ ਬੇ-ਪਤੀ ਕਰਨ ਵਾਲਾ ਹੰਕਾਰ।

# ਸਵਈਏ ਮਹਲੇ ਤੀਜੇ ਕੇ ੩

| ਪੰਨਾ | ਤੁਕ | ਸ਼ਬਦ | |
|---|---|---|---|
| ੧੩੯੬ | ੪ | ੨੧ | ਭਲਉ [1]ਭੂਹਾਲੁ, ਤੇਜੋ ਤਨਾ; ਨ੍ਰਿਪਤਿ ਨਾਥੁ ਨਾਨਕ<br>ਬਰਿ ॥ ਗੁਰ ਅਮਰਦਾਸ, ਸਚੁ [2]ਸਲ੍ਯ ਭਣਿ;<br>ਤੈ ਦਲੁ ਜਿਤਉ ਇਵ ਜੁਧੁ ਕਰਿ ॥ |
| | ੬ | ੨੨ | [3]ਘਨਹਰ ਬੂੰਦ, [4]ਬਸੁਅ ਰੋਮਾਵਲਿ; ਕੁਸਮ ਬਸੰਤ,<br>ਗਨੰਤ ਨ ਆਵੈ ॥ ਰੁਦ੍ਰ ਧਿਆਨ, ਗਿਆਨ<br>ਸਤਿਗੁਰ ਕੇ; ਕਬਿ ਜਨ ਭਲ੍ਯ, [5]ਉਨਹ ਜੋ ਗਾਵੈ ॥<br>ਭਲੇ ਅਮਰਦਾਸ, ਗੁਣ ਤੇਰੇ; ਤੇਰੀ ਉਪਮਾ,<br>ਤੋਹਿ ਬਨਿ ਆਵੈ ॥ ('ਭੱਲੇ' ਬੋਲੋ) |

ਸਵਈਏ ਮਹਲੇ ਚਉਥੇ ਕੇ ੪

| ਪੰਨਾ | ਤੁਕ | ਸ਼ਬਦ | |
|---|---|---|---|
| | ੧੦ | ੧ | ਇਕ ਮਨਿ; ਪੁਰਖੁ ਨਿਰੰਜਨੁ ਧਿਆਵਉ ॥ |
| | ੧੩ | ੧ | ਅਮਿਅ ਨਾਮੁ; ਜਾ ਕਉ ਫੁਰਿਆ ॥ |
| | ੧੪ | ੧ | ਹਰਿ ਨਾਮ ਰਸਿਕੁ, ਗੋਬਿੰਦ ਗੁਣ ਗਾਹਕੁ;<br>ਚਾਹਕੁ, ਤਤ ਸਮਤ ਸਰੇ ॥ (ਸਮੱਤ ਨਹੀਂ ਬੋਲਣਾ)<br>ਕਵਿ ਕਲ੍ਯ, [6]ਠਕੁਰ [7]ਹਰਦਾਸ [8]ਤਨੇ;<br>ਗੁਰ ਰਾਮਦਾਸ, ਸਰ ਅਭਰ ਭਰੇ ॥ |
| | ੧੯ | ੩ | ਸਤਗੁਰ ਮਤਿ ਗੂੜ੍ਹ ਬਿਮਲ ਸਤਸੰਗਤਿ;<br>ਆਤਮ ਰੰਗਿ, ਚਲੂਲ ਭਯਾ ॥ |

੧ ਮਹਾਰਾਜਾ। ੨ ਭੱਟ ਦਾ ਨਾਮ ਹੈ। ੩ ਬੱਦਲ ਦੀਆਂ ਬੂੰਦਾਂ। ੪ ਧਰਤੀ ਦੀ ਰੋਮਾਵਲੀ ਬਨਾਸਪਤੀ। ੫ ਉਨ੍ਹਾਂ ਨੂੰ ਜੇ ਕੋਈ ਗਾ ਸਕੇ ਤਾਂ ਗਾ ਸਕੇ। ੬ ਠਾਕਰ ਜੀ, ਛੱਤ੍ਰੀਆਂ ਦਾ ਨਾਮ ਹੈ। ੭ ਬਾਬੇ ਹਰਿਦਾਸ ਜੀ ਦੇ। ੮ ਪੁਤ੍ਰ ਸਤਿਗੁਰੂ ਰਾਮ ਦਾਸ ਜੀ।

# ਸਵਈਏ ਮਹਲੇ ਚਉਥੇ ਕੇ ੪

| ਪੰਨਾ | ਤੁਕ | ਸ਼ਬਦ | |
|---|---|---|---|
| ੧੩੯੬ | ੧੯ | ੩ | ਜਾਗ੍ਯਾ ਮਨੁ ਕਵਲੁ, ਸਹਜਿ ਪਰਕਾਸ੍ਯਾ;<br>ਅਭੈ ਨਿਰੰਜਨੁ ਘਰਹਿ ਲਹਾ ॥ |
| ੧੩੯੭ | ੨ | ੪ | ਅਨਭਉ ਉਨਮਾਨਿ, [1]ਅਕਲ ਲਿਵ ਲਾਗੀ;<br>ਪਾਰਸੁ ਭੇਟਿਆ, ਸਹਜ ਘਰੇ ॥ |
| | ੪ | ੪ | ਮੇਟਿਆ ਜਨਮਾਂਤੁ, ਮਰਣ ਭਉ ਭਾਗਾ;<br>ਚਿਤੁ ਲਾਗਾ, ਸੰਤੋਖ ਸਰੇ ॥ |
| | ੫ | ੫ | ਅਭਰ ਭਰੇ, ਪਾਯਉ ਅਪਾਰੁ; ਰਿਦ ਅੰਤਰਿ ਧਾਰਿਓ ॥ |
| | ੭ | ੫ | ਨਾਨਕ ਪ੍ਰਸਾਦਿ, ਅੰਗਦ ਸੁਮਤਿ;<br>ਗੁਰਿ ਅਮਰਿ, ਅਮਰੁ ਵਰਤਾਇਓ ॥ |
| | ੯ | ੬ | ਸੁਖ ਸਾਗਰੁ ਪਾਇਅਉ, [2]ਦਿੰਤੁ; ਹਰਿ ਮਗਿ ਨ ਹੁਟੈ ॥<br>ਸਤਿਗੁਰੁ ਪ੍ਰਮਾਣੁ, [3]ਬਿਧ ਨੈ ਸਿਰਿਉ; ਜਗਿ, ਜਸ<br>[4]ਤੂਰੁ ਬਜਾਇਅਉ ॥ ਗੁਰ ਰਾਮਦਾਸ ਕਲੁੵਚਰੈ;<br>ਤੈ, ਅਭੈ ਅਮਰਪਦੁ ਪਾਇਅਉ ॥ |
| | ੧੨ | ੭ | ਸਹਜ ਸਰੋਵਰੁ ਮਿਲਿਓ; ਪੁਰਖੁ ਭੇਟਿਓ ਅਬਿਨਾਸੀ ॥ |
| | ੧੩ | ੭ | [5]ਆਦਿਲੇ ਭਗਤ, ਜਿਤੁ ਲਗਿ ਤਰੇ;<br>ਸੋ, ਗੁਰਿ ਨਾਮੁ ਦ੍ਰਿੜਾਇਅਉ ॥ |
| | ੧੪ | ੮ | ਪ੍ਰੇਮ ਭਗਤਿ, ਪਰਵਾਹ; ਪ੍ਰੀਤਿ [6]ਪ੍ਰਬਲੀ ਨ [7]ਹੁਟਇ ॥<br>ਮਤਿ ਮਾਤਾ, ਸੰਤੋਖੁ ਪਿਤਾ; [8]ਸਰਿ [9]ਸਹਜ ਸਮਾਯਉ ॥ |

---

੧ ਕਲਪਣਾ ਤੋਂ ਰਹਿਤ ਹੋ ਕੇ । ੨ ਦਿੱਤੀ ਹੋਈ ਦਾਤ ਤੇ ਦਿੰਦੇ ਹਨ ਅਗੇ ਦਾਤ । ੩ ਬਿਧਾਤਾ ਨੇ । ੪ ਵਾਜਾ ਜਸ ਦਾ । ੫ ਪੂਰਬਲੇ । ੬ ਪਹਿਲੀ, ਮਾਤਾ ਦੇ ਗਰਭ ਦੀ । ੭ ਹਟਦੀ ਨਹੀਂ । ੮ ਸਰੋਵਰ । ੯ ਸ਼ਾਂਤੀ ।

# ਸਵਈਏ ਮਹਲੇ ਚਉਥੇ ਕੇ ੪

| ਪੰਨਾ | ਤੁਕ | ਸ਼ਬਦ | |
|---|---|---|---|
| ੧੩੯੭ | ੧੪ | ੮ | ਆਜੋਨੀ [1]ਸੰਭਵਿਅਉ; ਜਗਤੁ ਗੁਰ ਬਚਨਿ ਤਰਾਯਉ ॥ ਅਬਿਗਤ ਅਗੋਚਰੁ, ਅਪਰ ਪਰੁ; ਮਨਿ, ਗੁਰ ਸਬਦੁ ਵਸਾਇਅਉ ॥ |
| | ੧੮ | ੯ | ਸਹਜ ਤਰੋਵਰ ਫਲਿਓ; ਗਿਆਨ ਅੰਮ੍ਰਿਤ ਫਲ, ਲਾਗੇ ॥ ਗੁਰ ਪ੍ਰਸਾਦਿ ਪਾਈਅਹਿ; ਧੰਨਿ ਤੇ ਜਨ, ਬਡਭਾਗੇ ॥ ਤੇ ਮੁਕਤੇ ਭਏ, ਸਤਿਗੁਰ ਸਬਦਿ; ਮਨਿ, ਗੁਰ ਪਰਚਾ ਪਾਇਅਉ ॥ |
| ੧੩੯੮ | ੨ | ੧੦ | ਸੇਜ [2]ਸਧਾ ਸਹਜੁ [3]ਛਾਵਾਣੁ, ਸੰਤੋਖੁ [4]ਸਰਾਇਚਉ; ਸਦਾ, ਸੀਲ ਸੰਨਾਹੁ ਸੋਹੈ ॥ ਗੁਰ ਸਬਦਿ, [5]ਸਮਾਚਰਿਓ; ਨਾਮੁ ਟੇਕ, [6]ਸੰਗਾਦਿ [7]ਬੋਹੈ ॥ ਆਜੋਨੀਉ [8]ਭਲੵ ਅਮਲੁ; ਸਤਿਗੁਰ ਸੰਗਿ ਨਿਵਾਸੁ ॥ (ਅ-ਮਲੁ ਬੋਲੋ) ਪੌਲਾ ੭ |
| | ੬ | ੧੧ | ਪਰਚਉ ਪ੍ਰਮਾਣੁ, ਗੁਰ ਪਾਇਅਉ; ਤਿਨ ਸਕਯਥਉ ਜਨਮੁ ਜਗਿ ॥ |
| | ੮ | ੧੨ | ਗੁਰੁ ਨਾਨਕੁ ਅੰਗਦੁ ਅਮਰੁ; ਭਗਤ ਹਰਿ ਸੰਗਿ ਸਮਾਣੇ ॥ |
| | ੯ | ੧੩ | ਸਤੁ ਸੰਤੋਖੁ ਸਮਾਚਰੇ; [9]ਅਭਰਾ ਸਰੁ ਭਰਿਆ ॥ ਇਹੁ [10]ਜਨਕ ਰਾਜੁ, ਗੁਰ ਰਾਮਦਾਸ; ਤੁਝਹੀ ਬਨਿ ਆਵੈ ॥ |

---

੧ ਅਜੂਨੀ ਸਰੂਪ ਹੁੰਦਾ ਹੋਇਆ ਸੁਤੇ ਪ੍ਰਕਾਸ਼ ਸਹਿਤ ਪ੍ਰਗਟ ਹੋਇਆ ਹੈ। ੨ ਸ਼ਰਧਾ। ੩ ਚੰਦੋਆ। ੪ ਕਨਾਤਾਂ। ੫ ਭਲੀ ਪ੍ਰਕਾਰ ਪ੍ਰਾਪਤ ਕਰਨਾ। ੬ ਸੰਗੀ ਆਦਿਕ। ੭ ਸੁਗੰਧੀ। ੮ ਭਲੀ ਪ੍ਰਕਾਰ। ੯ ਖਾਲੀ। ੧੦ ਗਿਆਨ ਰੂਪੀ।

# ਸਵਈਏ ਮਹਲੇ ਚਉਥੇ ਕੇ ੪

| ਪੰਨਾ | ਤੁਕ | ਸ਼ਬਦ | |
|---|---|---|---|
| ੧੩੯੮ | ੧੧ | ੧ | ਸਤਿਗੁਰ ਨਾਮੁ, ਏਕ ਲਿਵ ਮਨਿ ਜਪੈ ਦ੍ਰਿੜੁ; ਤਿਨ੍ ਜਨ ਦੁਖ ਪਾਪੁ, ਕਹੁ ਕਤ ਹੋਵੈ ਜੀਉ ॥ |
| | ੧੫ | ੨ | ਜਾ ਕੀ ਸੇਵਾ ਸਿਧ ਸਾਧ, ਮੁਨਿ ਜਨ ਸੁਰਿ ਨਰ; ਜਾਚਹਿ ਸਬਦ ਸਾਰੁ, ਏਕ ਲਿਵ ਲਾਈ ਹੈ ॥ ਮਨ ਪ੍ਰਾਣੀ ਮੁਗਧ ਬੀਚਾਰੁ, ਅਹਿ ਨਿਸਿ ਜਪੁ; ਧਰਮ ਕਰਮ, ਪੂਰੇ ਸਤਿਗੁਰੁ ਪਾਈ ਹੈ ॥ |
| ੧੩੯੯ | ੨ | ੩ | ਨਲ੍ ਕਵਿ ਪਾਰਸ ਪਰਸ, [1]ਕਚ [2]ਕੰਚਨਾ ਹੁਇ; ਚੰਦਨਾ ਸੁਬਾਸੁ ਜਾਸੁ, ਸਿਮਰਤ [3]ਅਨ [4]ਤਰ ॥ ਜਾ ਕੇ ਦੇਖਤ ਦੁਆਰੇ, ਕਾਮ ਕ੍ਰੋਧ ਹੀ ਨਿਵਾਰੇ ਜੀ; ਹਉ ਬਲਿ ਬਲਿ ਜਾਉ, ਸਤਿਗੁਰ ਸਾਚੇ ਨਾਮ ਪਰ ॥ |
| | ੩ | ੪ | ਰਾਜੁ ਜੋਗੁ ਤਖਤੁ; ਦੀਅਨੁ ਗੁਰ ਰਾਮਦਾਸ ॥ ਗੁਰ ਅੰਗਦ ਦੀਅਉ ਨਿਧਾਨੁ, ਅਕਥ ਕਥਾ ਗਿਆਨੁ; ਪੰਚ ਭੂਤ ਬਸਿ ਕੀਨੇ, [5]ਜਮਤ ਨ ਤ੍ਰਾਸ ॥ ਗੁਰ ਅਮਰੁ ਗੁਰੂ ਸ੍ਰੀ ਸਤਿ, ਕਲਿਜੁਗ ਰਾਖੀ ਪਤਿ; [6]ਅਘਨ ਦੇਖਤ [7]ਗਤੁ, ਚਰਨ ਕਵਲ ਜਾਸ ॥ |
| | ੭ | ੫ | ਜਿਸਹਿ ਧਾਰ੍ਹਿਉ ਧਰਤਿ ਅਰੁ [8]ਵਿਉਮੁ, ਅਰੁ ਪਵਣੁ ਤੇ ਨੀਰ ਸਰ; ਅਵਰ [9]ਅਨਲ [10]ਅਨਾਦਿ ਕੀਅਉ ॥ ਸਸਿ [11]ਰਿਖਿ ਨਿਸਿ, ਸੂਰ ਦਿਨਿ ਸੈਲ; ਤਰੂਅ, ਫਲ ਫੁਲ ਦੀਅਉ ॥ |

੧ ਕਚ ਤੋਂ । ੨ ਸੋਨਾ ਕਰ ਦਿਤੇ । ੩ ਹੋਰ । ੪ ਬ੍ਰਿਛ ਵਾਂਗੂ । ੫ ਜੰਮਣ ਮਰਨ ਦਾ ਡਰ ਨਹੀਂ । ੬ ਪਾਪ । ੭ ਨਾਸ । ੮ ਅਕਾਸ਼ । ੯ ਅਗਨੀ । ੧੦ ਅੰਨ ਆਦਿਕ । ੧੧ ਤਾਰੇ ।

# ਸਵਈਏ ਮਹਲੇ ਚਉਥੇ ਕੇ ੪

| ਪੰਨਾ | ਤੁਕ | ਸ਼ਬਦ | |
| --- | --- | --- | --- |
| ੧੩੯੯ | ੮ | ੫ | ਸੁਰਿ ਨਰ ਸਪਤ ਸਮੁੰਦ੍ਰ ਕਿਅ; ਧਾਰਿਓ ਤ੍ਰਿਭਵਣ ਜਾਸੁ ॥ ਸੋਈ ਏਕੁ ਨਾਮੁ, ਹਰਿ ਨਾਮੁ ਸਤਿ; ਪਾਇਓ, ਗੁਰ ਅਮਰ ਪ੍ਰਗਾਸੁ ॥ |
| | ੧੪ | ੭ | ਜਾਮਿ ਗੁਰੂ ਹੋਇ ਵਲਿ; ਗਿਆਨ ਅਰੁ ਧਿਆਨ, ਅਨਨ ਪਰਿ ॥ |
| | ੧੮ | ੮ | ਗੁਰੁ ਨਯਣਿ ਬਯਣਿ, ਗੁਰੁ ਗੁਰੁ ਕਰਹੁ; ਗੁਰੂ ਸਤਿ ਕਵਿ ਨਲ੍ਯ ਕਹਿ ॥ ਜਿਨਿ ਗੁਰੂ ਨ ਦੇਖਿਅਉ, [1]ਨਹੁ ਕੀਅਉ; ਤੇ ਅਕਯਥ, ਸੰਸਾਰ ਮਹਿ ॥ |
| ੧੪੦੦ | ੧ | ੯ | ਤਾਰਣ ਤਰਣ [2]ਸਮ੍ਰਥ, ਕਲਜੁਗਿ; ਸੁਨਤ ਸਮਾਧਿ, ਸਬਦ ਜਿਸੁ ਕੇਰੇ ॥ ਪੂਰਉ ਪੁਰਖੁ ਰਿਦੈ ਹਰਿ ਸਿਮਰਤ; ਮੁਖੁ ਦੇਖਤ ਅਘ ਜਾਹਿ [3]ਪਰੇਰੇ ॥ ਜਉ ਹਰਿ ਬੁਧਿ, ਰਿਧਿ ਸਿਧਿ ਚਾਹਤ; ਗੁਰੂ ਗੁਰੂ, ਗੁਰੁ ਕਰੁ ਮਨ ਮੇਰੇ ॥ |
| | ੪ | ੧੦ | ਹੁਤੀ ਜੁ ਪਿਆਸ, [4]ਪਿਊਸ [5]ਪਿਵੰਨ ਕੀ; ਬੰਛਤ [6]ਸਿਧਿ ਕਉ ਬਿਧਿ ਮਿਲਾਯਉ ॥ ਪੂਰਨ [7]ਭੋ, ਮਨ ਠਉਰ ਬਸੋ; [8]ਰਸ ਬਾਸਨ ਸਿਉ, ਜੁ ਦਹੰ ਦਿਸਿ ਧਾਯਉ ॥ ਗੋਬਿੰਦਵਾਲੁ, [9]ਗੋਬਿੰਦ ਪੁਰੀ ਸਮ; ਜਲ੍ਯਨ, ਤੀਰਿ ਬਿਪਾਸ ਬਨਾਯਉ ॥ ਗਯਉ ਦੁਖੁ ਦੂਰਿ, [10]ਬਰਖਨ ਕੋ; ਸੁ ਗੁਰੂ ਮੁਖੁ ਦੇਖਿ, [11]ਗਰੂ ਸੁਖੁ ਪਾਯਉ ॥ |

---

੧ ਨਹੀਂ ਕੀਤਾ । ੨ ਸਮਰੱਥ । ੩ ਦੂਰ ਤੇ ਪ੍ਰੇਰਨ ਵਾਲੇ । ੪ ਅੰਮ੍ਰਿਤ । ੫ ਪੀਣ ਦੀ । ੬ ਪ੍ਰਾਪਤੀ ਚਾਹੁੰਦੇ ਸੀ ਵਾ ਮੁਕਤ । ੭ ਹੋ ਕੇ । ੮ ਰਸਾਂ ਦੀ ਵਾਸ਼ਨਾ । ੯ ਸਚਖੰਡ । ੧੦ ਵਰ੍ਹਿਆਂ ਦਾ । ੧੧ ਵੱਡਾ ।

# ਸਵਈਏ ਮਹਲੇ ਚਉਥੇ ਕੇ ੪

| ਪੰਨਾ | ਤੁਕ | ਸ਼ਬਦ | |
|---|---|---|---|
| ੧੪੦੦ | ੭ | ੧੧ | ਨਿਸਿ ਬਾਸੁਰ, ਏਕ ਸਮਾਨ ਧਿਆਨ; ਸੁ ਨਾਮ ਸੁਨੇ,<br>[1]ਸੁਤੁ ਭਾਨ ਡਰੵਉ ॥ ਭਨਿ [2]ਦਾਸ, ਸੁ ਆਸ ਜਗਤ੍ਰ<br>ਗੁਰੂ ਕੀ; ਪਾਰਸੁ ਭੇਟਿ, ਪਰਸੁ ਕਰੵਉ ॥ |
| | ੧੧ | ੧੨ | ਸ੍ਰੀ ਸਤਿਗੁਰ ਸੁ ਪ੍ਰਸੰਨ, ਕਲਜੁਗ ਹੋਇ;<br>ਰਾਖਹੁ, ਦਾਸ ਭਾਟ ਕੀ ਲਾਜ ॥ |
| | ੧੨ | ੧੩ | ਗੁਰੂ ਗੁਰੁ ਗੁਰੂ ਗੁਰੁ; ਗੁਰੂ ਜਪੁ ਪ੍ਰਾਨੀਅਹੁ ॥<br>ਫੁਨਿ ਪ੍ਰੇਮ ਰੰਗ ਪਾਈਐ, [3]ਗੁਰਮੁਖਹਿ ਧਿਆਈਐ;<br>[4]ਅੰਨ ਮਾਰਗ ਤਜਹੁ, ਭਜਹੁ ਹਰਿ ਗ੍ਯਾਨੀਅਹੁ ॥<br>ਜਉ ਤ ਸਭ ਸੁਖ, ਇਤ ਉਤ ਤੁਮ ਬੰਛਵਹੁ;<br>ਗੁਰੂ ਗੁਰੁ ਗੁਰੂ ਗੁਰੁ, ਗੁਰੂ ਜਪੁ ਪ੍ਰਾਨੀਅਹੁ ॥ |
| | ੧੭ | ੧੪ | ਫੁਨਿ ਗੁਰੂ ਜਲ ਬਿਮਲ ਅਥਾਹ, ਮਜਨੁ ਕਰਹੁ;<br>ਸੰਤ ਗੁਰਸਿਖ ਤਰਹੁ; ਨਾਮ ਸਚ ਰੰਗ ਸਰਿ ॥<br>ਸਦਾ ਨਿਰਵੈਰੁ ਨਿਰੰਕਾਰੁ, ਨਿਰਭਉ ਜਪੈ: ਪ੍ਰੇਮ ਗੁਰ<br>ਸਬਦ ਰਸਿ; ਕਰਤ ਦ੍ਰਿੜੁ ਭਗਤਿ ਹਰਿ ॥ |
| ੧੪੦੧ | ੧ | ੧੫ | [5]ਉਦਧਿ ਗੁਰੁ ਗਹਿਰ ਗੰਭੀਰ, ਬੇਅੰਤੁ ਹਰਿ; ਨਾਮ [6]ਨਗ<br>ਹੀਰ, ਮਣਿ; ਮਿਲਤ ਲਿਵ ਲਾਈਐ ॥ ਫੁਨਿ ਗੁਰੂ<br>[7]ਪਰਮਲ ਸਰਸ, ਕਰਤ ਕੰਚਨੁ ਪਰਸ; ਮੈਲੁ<br>ਦੁਰਮਤਿ ਹਿਰਤ; ਸਬਦਿ ਗੁਰੁ ਧ੍ਯਾਈਐ ॥ |

---

੧ ਧਰਮ ਰਾਜਾ। ੨ ਭੱਟ ਦਾ ਨਾਮ ਹੈ।
੩ ਗੁਰਮੁਖ ਬਣ ਕੇ। ੪ ਹੋਰ। ੫ ਸਮੁੰਦਰ।
੬ ਹੀਰਿਆਂ ਦੀਆਂ ਕਣੀਆਂ ਜਾਂ ਪੰਨੇ।
੭ ਚੰਨਣ।

# ਸਵਈਏ ਮਹਲੇ ਚਉਥੇ ਕੇ ੪

| ਪੰਨਾ | ਤੁਕ | ਸ਼ਬਦ | |
|---|---|---|---|
| ੧੪੦੧ | ੧ | ੧੫ | ਅਮ੍ਰਿਤ ਪਰਵਾਹ, ਛੁਟਕੰਤ ਸਦ ਦ੍ਵਾਰਿ ਜਿਸੁ; ਗ੍ਯਾਨ ਗੁਰ ਬਿਮਲ ਸਰ, ਸੰਤ ਸਿਖ ਨਾਈਐ ॥ ਨਾਮੁ ਨਿਰਬਾਣੁ ਨਿਧਾਨੁ, ਹਰਿ ਉਰਿ ਧਰਹੁ; ਗੁਰੂ ਗੁਰੁ ਗੁਰੁ ਕਰਹੁ, ਗੁਰੂ ਹਰਿ ਧ੍ਯਾਈਐ ॥ |
| | ੫ | ੧੬ | ਜਾ ਕੀ ਸੇਵ ਸਿਵ, ਸਿਧ ਸਾਧਿਕ ਸੁਰ ਅਸੁਰ ਗਣ; ਤਰਹਿ ਤੇਤੀਸ, ਗੁਰ ਬਚਨ ਸੁਣਿ ਕੰਨ ਰੇ ॥ ਫੁਨਿ ਤਰਹਿ ਤੇ ਸੰਤ ਹਿਤ, ਭਗਤ ਗੁਰੁ ਗੁਰੁ ਕਰਹਿ; ਤਰਿਓ ਪ੍ਰਹਲਾਦੁ, ਗੁਰ ਮਿਲਤ ਮੁਨਿ ਜੰਨ ਰੇ ॥ ਤਰਹਿ ਨਾਰਦਾਦਿ ਸਨਕਾਦਿ, ਹਰਿ ਗੁਰਮੁਖਹਿ ਤਰਹਿ; ਇਕ ਨਾਮ ਲਗਿ, ਤਜਹੁ ਰਸ ਅੰਨ ਰੇ ॥ |
| | ੮ | ੧ | ਸਿਰੀ ਗੁਰੂ ਸਾਹਿਬੁ, ਸਭ ਊਪਰਿ ॥<br>ਕਰੀ ਕ੍ਰਿਪਾ; ਸਤਜੁਗਿ ਜਿਨਿ ਧ੍ਰੂ ਪਰਿ ॥ |
| | ੧੧ | ੩੦ | ਮਾਣਸ ਜਨਮੁ ਦੇਹ; ਨਿਸ੍ਤਾਰਹੁ ॥<br>ਗੁਰੁ ਨਾਨਕੁ; ਨਿਕਟਿ ਬਸੈ ਬਨਵਾਰੀ ॥ |
| | ੧੪ | ੧ | ਅਪ੍ਰਉ ਹਰਿ ਨਾਮੁ, ਅਖੈ ਨਿਧਿ;<br>ਚਹੁ ਜੁਗਿ ਗੁਰ ਸੇਵਾ ਕਰਿ, ਫਲੁ ਲਹੀਅੰ ॥ |
| | ੧੭ | ੨ | ਜਿਹ ਅੰਮ੍ਰਿਤ ਬਚਨ ਬਾਣੀ;<br>ਸਾਧੂ ਜਨ ਜਪਹਿ, ਕਰਿ [1]ਬਿਚਿਤਿ ਚਾਓ ॥<br>ਆਨੰਦੁ ਨਿਤ ਮੰਗਲੁ; ਗੁਰ ਦਰਸਨੁ ਸਫਲੁ ਸੰਸਾਰਿ ॥ |

੧ ਚਿੱਤ ਵਿੱਚ।

# ਸਵਈਏ ਮਹਲੇ ਚਉਥੇ ਕੇ ੪

| ਪੰਨਾ | ਤੁਕ | ਸ਼ਬਦ | |
|---|---|---|---|
| ੧੪੦੧ | ੧੯ | ੨ | ਰਘੁਬੰਸਿ [1]ਤਿਲਕੁ ਸੁੰਦਰੁ, ਦਸਰਥ ਘਰਿ;<br>ਮੁਨਿ ਬੰਛਹਿ ਜਾ ਕੀ ਸਰਣੰ ॥ |
| ੧੪੦੨ | ੧ | ੩ | ਸੰਸਾਰੁ ਅਗਮ ਸਾਗਰੁ, ਤੁਲਹਾ;<br>ਹਰਿ ਨਾਮੁ, ਗੁਰੂ ਮੁਖਿ ਪਾਯਾ ॥ |
| | ੨ | ੩ | ਜਗਿ ਜਨਮ ਮਰਣੁ, [2]ਭਗਾ;<br>ਇਹ ਆਈ, ਹੀਐ ਪਰਤੀਤਿ ॥ |
| | ੫ | ੪ | ਪਰਤਾਪੁ ਸਦਾ ਗੁਰ ਕਾ, ਘਟਿ ਘਟਿ; ਪਰਗਾਸੁ ਭਯਾ, ਜਸੁ ਜਨ ਕੈ ॥ ਇਕਿ ਪੜਹਿ ਸੁਣਹਿ, ਗਾਵਹਿ; [3]ਪਰਭਾਤਿਹਿ, ਕਰਹਿ ਇਸ੍ਨਾਨੁ ॥ ਇਸ੍ਨਾਨੁ ਕਰਹਿ ਪਰਭਾਤਿ, ਸੁਧ ਮਨਿ; ਗੁਰ ਪੂਜਾ, [4]ਬਿਧਿ ਸਹਿਤ ਕਰੰ ॥ ਜਗਜੀਵਨੁ ਜਗੰਨਾਥੁ, ਜਲ ਥਲ ਮਹਿ; ਰਹਿਆ ਪੂਰਿ, ਬਹੁ ਬਿਧਿ ਬਰਨੰ ॥ |
| | ੯ | ੫ | ਤਿਨ੍ਹ ਤਰਿਓ ਸਮੁਦ੍ਰੁ [5]ਰੁਦ੍ਰੁ, ਖਿਨ ਇਕ ਮਹਿ;<br>[6]ਜਲਹਰ [7]ਬਿੰਬ, ਜੁਗਤਿ ਜਗੁ ਰਚਾ ॥ |

(‘ਰੱਚਾ’ ਥੋਹੜਾ ਜ਼ੋਰ ਦੀ ਬੋਲੋ)

---

੧ ਟਿੱਕੇ ਰਾਮ ਚੰਦ੍ਰ ਜੀ। ੨ ਭੱਜ ਗਿਆ, ਨਿਵਰਤ ਹੋ ਗਿਆ। ੩ ਅੰਮ੍ਰਿਤ ਵੇਲੇ। ੪ ਬਿਧੀ ਪੂਰਵਕ ਛੇ ਅੰਗਾਂ ਕਰ ਕੇ ਚਿਤ ਦੀ ਇਕਾਗ੍ਰਤਾ (ਸੰਤੋਖ, ਬਾਣੀ ਦੀ ਪ੍ਰੀਤੀ) ਅਖੰਡ ਸ਼ਰਧਾ, ਦੀਰਘ ਕਾਲ ਅਭਿਆਸ, ਗੁਰੂ ਇਸ਼ਟ ਨੂੰ ਸਦਾ ਅੰਗ ਸੰਗ ਜਾਨਣਾ, ਅੰਤਰ ਬਾਹਰ। ੫ ਭਿਆਨਕ। ੬ ਜਲ ਹੀ ਜਲ। ੭ ਜਿਵੇਂ ਜਲ ਦਾ ਬੁਦਬੁਦਾ ਹੁੰਦਾ ਹੈ।

# ਸਵਈਏ ਮਹਲੇ ਚੌਥੇ ਕੇ ੪

ਪੰਨਾ | ਤੁਕ | ਸ਼ਬਦ

੧੪੦੨ ੯ ੫ [1]ਕੁੰਡਲਨੀ ਸੁਰਝੀ, ਸਤਸੰਗਤਿ;
ਪਰਮਾਨੰਦ, ਗੁਰੂ ਮੁਖਿ [2]ਮਚਾ ॥
('ਮੱਚਾ' ਥੋਹੜਾ ਜ਼ੋਰ ਦੀ ਬੋਲੋ)

੧੨ ੬ ਕਵਲ ਨੈਨ ਮਧੁਰ ਬੈਨ, ਕੋਟਿ ਸੈਨ ਸੰਗ ਸੋਭ;
ਕਹਤ ਮਾ [3]ਜਸੋਦ ਜਿਸਹਿ, ਦਹੀ [4]ਭਾਤੁ ਖਾਹਿ
ਜੀਉ ॥ ਦੇਖਿ ਰੂਪੁ ਅਤਿ ਅਨੂਪੁ, ਮੋਹ ਮਹਾਂ,
[5]ਮਗ ਭਈ; [6]ਕਿੰਕਨੀ ਸਬਦ, [7]ਝਨਤਕਾਰ ਖੇਲੁ
ਪਾਹਿ ਜੀਉ ॥ ਕਾਲ ਕਲਮ ਹੁਕਮੁ ਹਾਥਿ,
ਕਹਉ ਕਉਨੁ ਮੇਟਿ ਸਕੈ; ਈਸ [8]ਬੰਮ੍ ਗ੍ਯਾਨੁ
ਧ੍ਯਾਨੁ, ਧਰਤ ਹੀਐ ਚਾਹਿ ਜੀਉ ॥ ਵਾਹਿਗੁਰੂ
ਵਾਹਿਗੁਰੂ ਵਾਹਿਗੁਰੂ; ਵਾਹਿ ਜੀਉ ॥

੧੫ ੭ ਰਾਮ ਨਾਮ ਪਰਮ ਧਾਮ, ਸੁਧ ਬੁਧ ਨਿਰੀਕਾਰ;
ਬੇਸੁਮਾਰ, [9]ਸਰਬਰ ਕਉ ਕਾਹਿ ਜੀਉ ॥
[10]ਸੁਥਿਰ ਚਿਤ ਭਗਤ ਹਿਤ; ਭੇਖੁ ਧਰਿਓ,
ਹਰਨਾਖਸੁ ਹਰਿਓ; ਨਖ ਬਿਦਾਰਿ ਜੀਉ ॥

੧੮ ੮ ਪੀਤ ਬਸਨ [11]ਕੁੰਦ ਦਸਨ, [12]ਪ੍ਰਿਆ ਸਹਿਤ ਕੰਠ
ਮਾਲ; ਮੁਕਟੁ ਸੀਸਿ, ਮੋਰ ਪੰਖ [13]ਚਾਹਿ ਜੀਉ ॥

---

੧ ਭੁਯੰਗਮਾ ਨਾੜੀ ਚੇਤਨ ਤੇ ਜੜ੍ਹ ਦੀ ਗੰਢ, ਕਰਮਾਂ ਦੀ ਗੰਢ ਤੇ ਸੰਸਿਆਂ ਦੀ ਗੰਢ, ਸੰਗਤ ਵਿਚ ਮਿਲ ਕੇ ਖੁਲ੍ਹ ਜਾਂਦੀ ਹੈ। ੨ ਪੀਣਾ ਕੀਤਾ। ੩ ਜਸੋਧਾਂ। ੪ ਚਾਵਲ। ੫ ਮਗਨ। ੬ ਤੜਾਗੀ ਘੁੰਘਰੂਆਂ ਦੀ। ੭ ਛੁਨਕਾਰ। ੮ ਬ੍ਰਹਮ। ੯ ਬਰਾਬਰ। ੧੦ ਸਾਫ ਸੁੰਦਰ। ੧੧ ਮਰਤਬਾਨ ਦੇ ਫੁਲਾਂ ਦੀ ਨਿਆਈਂ ਦੰਦ। ੧੨ ਪਿਆਰੀ ਸਖੀ। ੧੩ ਗਰੜ ਦੀ ਸਵਾਰੀ।

# ਸਵਈਏ ਮਹਲੇ ਚਉਥੇ ਕੇ ੪

| ਪੰਨਾ | ਤੁਕ | ਸ਼ਬਦ | |
|---|---|---|---|
| ੧੪੦੨ | ੧੮ | ੮ | ਬੇ-ਵਜੀਰ ਬਡੇ ਧੀਰ, ਧਰਮ ਅੰਗ ਅਲਖ ਅਗਮ; ਖੇਲੁ ਕੀਆ, ਆਪਣੈ ਉਛਾਹਿ ਜੀਉ ॥ |
| ੧੪੦੩ | ੩ | ੯ | ਬਲਿਹਿ ਛਲਨ, ਸਬਲ ਮਲਨ, ਭਗ੍ਤਿ ਫਲਨ, ਕਾਨ੍ [੧]ਕੁਅਰ; [੨]ਨਿਹਕਲੰਕ ਬਜੀ ਡੰਕ, ਚੜੂ ਦਲ [੩]ਰਵਿੰਦ ਜੀਉ ॥ ਰਾਮ ਰਵਣ [੪]ਦੁਰਤ [੫]ਦਵੰਣ, ਸਕਲ ਭਵਣ ਕੁਸਲ ਕਰਣ; ਸਰਬ [੬]ਭੂਤ, ਆਪਿ ਹੀ [੭]ਦੇਵਾਧਿ ਦੇਵ; ਸਹਸ ਮੁਖ [੮]ਫਨਿੰਦ ਜੀਉ ॥ ਜਰਮ ਕਰਮ, ਮਛ ਕਛ [੯]ਹੁਅ ਬਰਾਹ; ਜਮੁਨਾ ਕੈ [੧੦]ਕੂਲਿ, ਖੇਲੁ ਖੇਲਿਓ ਜਿਨਿ [੧੧]ਗਿੰਦ ਜੀਉ ॥ |
| | ੮ | ੧੦ | ਗੁਰ ਕਹਿਆ ਮਾਨੁ, ਨਿਜ ਨਿਧਾਨੁ, ਸਚੁ ਜਾਨੁ ਮੰਤ੍ੁ ਇਹੈ; ਨਿਸਿ ਬਾਸੁਰ ਹੋਇ ਕਲ੍ਯਾਨੁ; ਲਹਹਿ ਪਰਮਗਤਿ ਜੀਉ ॥ ਨਾਮ ਸਾਰੁ ਹੀਏ ਧਾਰੁ, ਤਜੁ ਬਿਕਾਰੁ ਮਨ [੧੨]ਗਯੰਦ; ਸਿਰੀ ਗੁਰੂ ਸਿਰੀ ਗੁਰੂ, ਸਿਰੀ ਗੁਰੂ ਸਤਿ ਜੀਉ ॥ |
| | ੧੧ | ੧੧ | ਸੇਵਕ ਕੈ ਭਰਪੂਰ, ਜੁਗੁ ਜੁਗੁ; ਵਾਹਗੁਰੂ ਤੇਰਾ ਸਭੁ [੧੩]ਸਦਕਾ ॥ |

---

੧ ਕੁਮਾਰ ਅਵਸਥਾ ਵਾਲੇ ਕ੍ਰਿਸ਼ਨ ਜੀ, ਕੌਰ ਟਿੱਕਾ, ੨ ਕਲਕੀ ਅਵਤਾਰ। ੩ ਸੂਰਜ ਚੰਦ੍ਰ ਵੰਸੀਆਂ ਦਾ। ੪ ਪਾਪਾਂ ਨੂੰ। ੫ ਦਬਾਉਣ ਵਾਲਾ। ੬ ਰੂਪ। ੭ ਦੇਵਤਿਆਂ ਦੇ ਅਧੋਪਤੀ ਰਾਜੇ। ੮ ਸ਼ੇਸ਼ ਨਾਗ। ੯ ਹੋਇਆ। ੧੦ ਕਿਨਾਰੇ। ੧੧ ਗੇਂਦ ਖੇਲੀ ਕਾਨ੍ਹ ਨੇ। ੧੨ ਭੱਟ ਜਾਂ ਹਾਥੀ ਮਨ। ੧੩ ਭਰੋਸਾ, ਵਾਰਨੇ ਜਾਵਾਂ ਤੇਰੇ ਤੋਂ।

# ਸਵਈਏ ਮਹਲੇ ਚਉਥੇ ਕੇ ੪

| ਪੰਨਾ | ਤੁਕ | ਸ਼ਬਦ | |
|---|---|---|---|
| ੧੪੦੩ | ੧੯ | ੧੩ | ਮਾਨਹਿ, ਬ੍ਰਹਮਾਦਿਕ ਰੁਦ੍ਰਾਦਿਕ; ਕਾਲ ਕਾ ਕਾਲੁ, ਨਿਰੰਜਨ ਜਚਨਾ ॥ |
| ੧੪੦੪ | ੧ | ੧ | ਅਗਮੁ ਅਨੰਤੁ ਅਨਾਦਿ; ਆਦਿ, ਜਿਸੁ ਕੋਇ ਨ ਜਾਣੈ ॥ ਸਿਵ ਬਿਰੰਚਿ, ਧਰਿ ਧ੍ਯਾਨੁ; ਨਿਤਹਿ ਜਿਸੁ ਬੇਦੁ ਬਖਾਣੈ ॥ |
| | ੫ | ੨ | ਗੁਰੂ ਸਮਰਥੁ, ਗਹਿ ਕਰੀਆ [1]ਧ੍ਰੁਵ; ਬੁਧਿ ਸੁਮਤਿ ਸਮ੍ਹਾਰਨ ਕਉ ॥ ਮਥੁਰਾ ਜਨ ਜੋਨਿ, ਕਹੀ ਜੀਅ ਸਾਚੁ; ਸੁ ਅਉਰ ਕਛੂ, ਨ ਬਿਚਾਰਨ ਕਉ ॥ |
| | ੭ | ੩ | [2]ਸੰਤਤ ਹੀ, ਸਤਸੰਗਤਿ ਸੰਗ; ਸੁ ਰੰਗ ਰਤੇ, ਜਸੁ ਗਾਵਤ ਹੈ ॥ (੨) ਸੰਤ ਤਹੀ ਧ੍ਰਮ ਪੰਥੁ ਧਰਿਓ, [3]ਧਰਨੀ ਧਰ ਆਪਿ; ਰਹੇ ਲਿਵ ਧਾਰਿ, ਨ ਧਾਵਤ ਹੈ ॥ ਰਵਿ ਕੇ [4]ਸੁਤ ਕੋ, ਤਿਨ੍ਹ ਤ੍ਰਾਸੁ ਕਹਾ; ਜੁ ਚਰੰਨ ਗੁਰੂ, ਚਿਤੁ ਲਾਵਤ ਹੈ ॥ |
| | ੯ | ੪ | ਨਿਰਮਲ ਨਾਮੁ, ਸੁਧਾ ਪਰ ਪੂਰਨ; ਸਬਦ ਤਰੰਗ, ਪ੍ਰਗਟਿਤ ਦਿਨ [5]ਆਗਰੁ ॥ ਗਹਿਰ ਗੰਭੀਰੁ ਅਥਾਹ, ਅਤਿ ਬਡ ਸੁਭਰੁ; ਸਦਾ ਸਭ ਬਿਧਿ, ਰਤਨਾਗਰੁ ॥ ਸੰਤ [6]ਮਰਾਲ, ਕਰਹਿ [7]ਕੰਤੂਹਲ; ਤਿਨ ਜਮ ਤ੍ਰਾਸ ਮਿਟਿਓ, ਦੁਖ ਕਾਗਰੁ ॥ |

---

੧ ਬੁਧੀ ਅਚੱਲ ਕੀਤੀ । ੨ ਨਿਰੰਤਰ, ਇਕ ਰਸ । ੩ ਸ਼ੇਸ਼ ਨਾਗ ਵਾ ਧਰਤੀ ਦੇ ਧਾਰਨ ਵਾਲਾ ਪ੍ਰਮੇਸ਼ਰ । ੪ ਧਰਮ ਰਾਜਾ । ੫ ਅੱਗੇ ਹੀ । ੬ ਹੰਸ । ੭ ਉਤਸ਼ਾਹ ।

# ਸਵਈਏ ਮਹਲੇ ਚਉਥੇ ਕੇ ੪

ਪੰਨਾ | ਤੁਕ | ਸ਼ਬਦ

੧੪੦੪ ੧੨ ੫ ਜਾ ਕਉ ਮੁਨਿ ਧ੍ਯਾਨੁ ਧਰੈ, ਫਿਰਤ ਸਗਲ ਜੁਗ;
ਕਬਹੁ ਕ ਕੋਊ ਪਾਵੈ, ਆਤਮ ਪ੍ਰਗਾਸ ਕਉ ॥
ਬੇਦ ਬਾਣੀ ਸਹਿਤ, ਬਿਰੰਚਿ ਜਸੁ ਗਾਵੈ ਜਾ ਕੋ;
ਸਿਵ ਮੁਨਿ ਗਹਿ, ਨ [1]ਤਜਾਤ [2]ਕਬਿਲਾਸ ਕੰਉ ॥
ਜਾ ਕੌ ਜੋਗੀ ਜਤੀ, ਸਿਧ ਸਾਧਿਕ ਅਨੇਕ ਤਪ;
ਜਟਾ ਜੂਟ ਭੇਖ ਕੀਏ, ਫਿਰਤ ਉਦਾਸ ਕਉ ॥
੧੫ ੫ ਸੁ ਤਿਨਿ ਸਤਿਗੁਰਿ [3]ਸੁਖਿ ਭਾਇ, ਕ੍ਰਿਪਾ ਧਾਰੀ ਜੀਅ;
ਨਾਮ ਕੀ ਬਡਾਈ ਦਈ, ਗੁਰ ਰਾਮਦਾਸ ਕਉ ॥
੧੬ ੬ ਨਾਮੁ ਨਿਧਾਨੁ, ਧਿਆਨ ਅੰਤਰ ਗਤਿ; ਤੇਜ ਪੁੰਜ, ਤਿਹੁ
ਲੋਗ ਪ੍ਰਗਾਸੇ ॥ [4]ਬਿਦ੍ਮਾਨ, ਗੁਰਿ ਆਪਿ ਥਪ੍ਯਉ
ਥਿਰੁ; ਸਾਚਉ ਤਖਤੁ, ਗੁਰੂ ਰਾਮਦਾਸੈ ॥
੧੮ ੭ ਤਾਰ੍ਯਉ ਸੰਸਾਰੁ, ਮਾਯਾ ਮਦ ਮੋਹਿਤ; ਅੰਮ੍ਰਿਤ ਨਾਮੁ
ਦੀਅਉ, ਸਮਰਥੁ ॥ ਫੁਨਿ ਕੀਰਤਿਵੰਤ, ਸਦਾ ਸੁਖ
ਸੰਪਤਿ; ਰਿਧਿ ਅਰੁ ਸਿਧਿ, ਨ ਛੋਡਇ ਸਥੁ ॥
੧੪੦੫ ੧ ੭ ਤਾਹਿ ਕਹਾ, ਪਰਵਾਹ ਕਾਹੂ ਕੀ;
ਜਾ ਕੇ [5]ਬਸੀਸਿ ਧਰਿਓ, ਗੁਰਿ ਹਥੁ ॥
੨ ੧ ਤੀਨਿ ਭਵਨ, ਭਰਪੂਰਿ, ਰਹਿਓ ਸੋਈ;
ਅਪਨ ਸਰਸੁ, ਕੀਅਉ ਨ ਜਗਤ ਕੋਈ ॥
ਆਪੁਨ ਆਪੁ; ਆਪ ਹੀ ਉਪਾਯਉ ॥

---

੧ ਤਿਆਗਦਾ ਨਹੀਂ। ੨ ਕੈਲਾਸ਼ ਪਰਬਤ ਨੂੰ। ੩ ਸੁਖ ਦਾ ਪ੍ਰਕਾਸ਼ ਕਰਨ ਵਾਲੇ। ੪ ਪ੍ਰਗਟ। ੫ ਵਿਸ਼ੇਸ਼ ਕਰ ਕੇ ਸਿਰ ਤੇ।

